38ਵਾਂ ਵਰ੍ਹਾ



ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਜਨਵਰੀ - ਫਰਵਰੀ 2023

ਅੰਤਰ ਝਾਤ :





ਵਿਗਿਆਨੀ ਬਰੂਨੋ

(32)



ਸਾਡੇ ਬ੍ਰਹਿਮੰਡ ਦੀ ਕਹਾਣੀ

(10)

ਗ਼ਦਰੀ ਬਾਬਾ
ਸੋਹਨ ਸਿੰਘ ਭਕਨਾ
ਦਾ ਇਤਿਹਾਸਕ
ਦੁਰਲੱਭ ਖ਼ਤ

30/-



ਐਂਟੀਬਾਇਓਟਿਕ

(19)



ਭੂਤ ਹਵੇਲੀ

(2)

ਸੋਚਣ ਤੇ ਮੁਲਾਂਕਣ ਕਰਨ ਦੀ ਲੋੜ ਤੋਂ ਬਚਣ ਲਈ ਵਿਸ਼ਵਾਸ ਇੱਕ ਭਾਂਜ ਹੈ, ਬਹਾਨਾ ਹੈ: ਰਿਚਰਡ ਡਾਕਿਨਜ਼

ਹਿੰਦੀ ਕਵਿਤਾ

## ਵਰਣਮਾਲਾ

ਇਕ ਭਾਸ਼ਾ ਵਿੱਚ ਅ ਲਿਖਣਾ ਚਾਹੁੰਦਾ ਹਾਂ
ਅ ਨਾਲ ਅਨਾਰ, ਅ ਨਾਲ ਅਮਰੂਦ
ਪਰ ਲਿਖਣ ਲੱਗਦਾ ਹਾਂ
ਅ ਨਾਲ ਅਨਰਥ, ਅ ਨਾਲ ਅੱਤਿਆਚਾਰ !

ਕੋਸ਼ਿਸ਼ ਕਰਦਾ ਹਾਂ –
ਕ ਨਾਲ ਕਲਮ ਜਾਂ ਕਰੁਣਾ ਲਿਖਾਂ
ਪਰ ਮੈਂ ਲਿਖਣ ਲੱਗਦਾ ਹਾਂ
ਕ ਨਾਲ ਕਰੂਰਤਾ, ਕ ਨਾਲ ਕੁਟਿਲਤਾ !

ਅਜੇ ਤੱਕ ਖ ਨਾਲ
ਖਰਗੋਸ਼ ਲਿਖਦਾ ਆਇਆ ਹਾਂ
ਪਰ ਖ ਤੋਂ ਹੁਣ
ਖ਼ਤਰੇ ਦੀ ਆਹਟ ਆਉਣ ਲੱਗੀ ਹੈ !

ਮੈਂ ਸੋਚਦਾ ਸਾਂ ਕਿ
ਫ ਤੋਂ ਫੁੱਲ ਹੀ ਲਿਖਿਆ ਜਾਂਦਾ ਹੋਵੇਗਾ..
ਬਹੁਤ ਸਾਰੇ ਫੁੱਲ
ਘਰਾਂ ਦੇ ਬਾਹਰ, ਘਰਾਂ ਦੇ ਅੰਦਰ,
ਮਨੁੱਖਾਂ ਦੇ ਅੰਦਰ
ਪਰ ਮੈਂ ਦੇਖਿਆ ਸਾਰੇ ਫੁੱਲ ਜਾ ਰਹੇ ਨੇ
ਜਾਲਿਮਾਂ ਦੇ ਗਲੇ ਵਿੱਚ
ਮਾਲਾ ਬਣਾ ਕੇ ਪਾਉਣ ਲਈ !

ਮੇਰਾ ਹੱਥ ਕੋਈ ਜਕੜ ਲੈਂਦਾ ਹੈ
ਤੇ ਕਹਿੰਦਾ ਹੈ...
ਭ ਨਾਲ ਭੈਅ ਲਿਖੋ
ਜੋ ਹੁਣ ਹਰ ਥਾਂ ਮੌਜੂਦ ਹੈ !
ਦ ਦਮਨ ਦਾ ਅਤੇ ਪ ਪਤਨ ਦਾ ਸੰਕੇਤ ਹੈ !

ਅਤਿਆਚਾਰੀ ਝਪਟ ਲੈਂਦੇ ਨੇ
ਸਾਡੀ ਸਾਰੀ ਵਰਣਮਾਲਾ...
ਉਹ ਭਾਸ਼ਾ ਦੀ ਹਿੰਸਾ ਨੂੰ
ਬਣਾ ਦਿੰਦੇ ਨੇ ਸਮਾਜ ਦੀ ਹਿੰਸਾ !

ਹ ਨੂੰ ਹੱਤਿਆ ਲਈ
ਸੁਰੱਖਿਅਤ ਕਰ ਲਿਆ ਗਿਆ ਹੈ
ਅਸੀਂ ਕਿੰਨਾ ਵੀ ਹਲ ਤੇ ਹਿਰਨ ਲਿਖਦੇ ਰਹੀਏ
ਉਹ ਹ ਨਾਲ ਹੱਤਿਆ
ਲਿਖਦੇ ਰਹਿੰਦੇ ਨੇ ਹਰ ਵਕਤ ॥


ਮੰਗਲੇਸ਼ ਡਬਰਾਲ


ਅਨੁਵਾਦ – ਅਮਰਜੀਤ ਕਾਉਂਕੇ

ਮਨੁੱਖ ਸਮੇਂ ਨੂੰ ਆਪਣੀ ਇੱਛਾ ਮੁਜਬ ਢਾਲ ਸਕਦਾ ਹੈ। ਜੀਹਦੇ ਵਿੱਚ ਆਪਣੀ ਮਿਹਨਤ ਦਾ ਸੀਰ ਪਾ ਕੇ ਦੁਨੀਆਂ ਬਦਲ ਸਕਦਾ ਹੈ। – ਕ੍ਰਿਸ਼ਨ ਚੰਦਰ

**ਮੁੱਖ ਸੰਪਾਦਕ**
ਬਲਬੀਰ ਲੌਂਗੋਵਾਲ
98153 17028

**ਸੰਪਾਦਕੀ ਬੋਰਡ**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੋਹਾਲੀ
ਪਾਲ ਬਾਗਪੁਰ
ਸੁਖਦੇਵ ਧੂਰੀ
ਸੁਖਦੇਵ ਫਗਵਾੜਾ
ਭੁਪਿੰਦਰ ਫੌਜੀ

**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ (94174 27538)

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਗਿੱਲ, ਕੈਨੇਡਾ
ਅੱਛਰ ਸਿੰਘ ਖਰਲਵੀਰ, ਕਵੈਂਟਰੀ (ਇੰਗਲੈਂਡ)
(+44-748-635-1185)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਮੋਬਾ. 98769 53561
ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234 IFSC : PUNB0004400

ਸਲਾਨਾ ਚੰਦਾ ਦੇਸ਼ : 150 ਰੁ.
ਜੀਵਨਭਰ ਮੈਂਬਰਸ਼ਿਪ : 1500 ਰੁ.
ਵਿਦੇਸ਼ ਸਲਾਨਾ : 40 ਯੂ.ਐਸ. ਡਾਲਰ
ਵਿਦੇਸ਼ ਜੀਵਨਭਰ ਮੈਂਬਰਸ਼ਿਪ: 20,000 ਰੁ.
ਰਸੀਦ ਵਾਊਚਰ ਅਤੇ ਪਤਾ ਹੇਠ ਲਿਖੇ ਨੰਬਰ 'ਤੇ ਭੇਜਿਆ ਜਾਵੇ
98156 70725

ਹੇਮ ਰਾਜ ਸਟੈਨੋਂ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਤਰਤੀਬ



ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਸੰਪਾਦਕੀ



ਭਾਰਤੀ ਸਰਮਾਏਦਾਰਾ ਪ੍ਰਬੰਧ ਅੰਦਰ ਅਮੀਰੀ-ਗਰੀਬੀ ਦੀ ਖਾਈ ਅਤਿ ਵਿਸਫ਼ੋਟਕ ਹਾਲਤ ਤੱਕ ਹੋਰ ਚੌੜੀ ਹੁੰਦੀ ਜਾ ਰਹੀ ਹੈ। ਅੱਜ 2022 ਦੀ ਦਹਿਲੀਜ਼ ਨੂੰ ਪਾਰ ਕਰ ਕੇ ਜਦ ਅਸੀਂ 2023 ਦੇ ਬੂਹੇ 'ਤੇ ਦਸਤਕ ਦੇ ਰਹੇ ਹਾਂ ਤਾਂ ਅਸੀਂ ਇਸ 'ਤੇ ਚਿੰਤਨ ਕੀਤੇ ਬਿਨਾਂ ਨਹੀਂ ਰਹਿ ਸਕਦੇ। ਸੰਸਾਰ ਬੈਂਕ ਨੇ ਆਪਣੀ ਰਿਪੋਰਟ 'ਗ਼ਰੀਬੀ ਅਤੇ ਸਾਂਝੀ ਖ਼ੁਸ਼ਹਾਲੀ 2022' ਵਿਚ ਸੰਸਾਰ ਪੱਧਰ ਦੇ ਗ਼ਰੀਬੀ ਨਾਲ ਸੰਬੰਧਤ ਅੰਕੜੇ ਪੇਸ਼ ਕੀਤੇ ਹਨ, ਇਹਨਾਂ ਅੰਕੜਿਆਂ ਅਨੁਸਾਰ 5.6 ਕਰੋੜ ਹੋਰ ਭਾਰਤੀ ਲੋਕ ਇਸ ਵਰ੍ਹੇ ਗ਼ਰੀਬੀ ਰੇਖਾ ਤੋਂ ਹੇਠਾਂ ਖਿਸਕ ਗਏ ਹਨ। ਇਹ ਅੰਕੜੇ ਭਾਰਤੀ ਅਰਥਚਾਰੇ ਦੇ ਨਿਘਾਰ ਦਾ ਭਿਆਨਕ ਰੂਪ ਸਾਡੇ ਸਾਹਮਣੇ ਪੇਸ਼ ਕਰ ਰਹੇ ਹਨ। ਸੰਸਾਰ ਭਰ ਵਿਚ ਗਰੀਬੀ ਰੇਖਾ ਤੋਂ ਹੇਠਾਂ ਆਉਣ ਵਾਲੇ ਲੋਕਾਂ ਵਿਚ 80% ਭਾਰਤ ਵਿੱਚੋਂ ਹਨ। ਸੰਸਾਰ ਬੈਂਕ ਨੇ ਆਪਣੀ ਰਿਪੋਰਟ 'ਭਾਰਤੀ ਆਰਥਿਕਤਾ ਨਿਗਰਾਨ ਕੇਂਦਰ' ਦੁਆਰਾ ਕਰਵਾਏ ਗਏ Consumer Pyramids Household Survey ਦੇ ਆਧਾਰ 'ਤੇ ਤਿਆਰ ਕੀਤੀ ਹੈ। ਆਲਮੀ ਭੁੱਖ ਸੂਚਕ ਅੰਕ ਵਿਚ ਭਾਰਤ ਦਾ 116 ਦੇਸ਼ਾਂ ਵਿੱਚੋਂ 101ਵਾਂ ਸਥਾਨ ਹੈ। ਸਰਮਾਏਦਾਰਾ ਪ੍ਰਬੰਧ ਵੱਲੋਂ ਹੀ ਖੜ੍ਹੀਆਂ ਕੀਤੀਆਂ ਗਈਆਂ ਸੰਸਾਰ ਪੱਧਰੀ ਸੰਸਥਾਵਾਂ ਦੇ ਇਹ ਅੰਕੜੇ ਭਾਰਤ ਸਰਕਾਰ ਵੱਲੋਂ ਵਿਕਾਸ ਦੇ ਕੀਤੇ ਜਾ ਰਹੇ ਵੱਡੇ-ਵੱਡੇ ਦਾਅਵਿਆਂ ਦਾ ਮੂੰਹ ਚਿੜਾ ਰਹੇ ਹਨ। ਅਜਿਹੀਆਂ ਹਾਲਤਾਂ ਵਿਚ ਜਦ ਪ੍ਰਬੰਧ, ਲੋਕਾਂ ਦੀਆਂ ਸਮੱਸਿਆਵਾਂ ਨੂੰ ਦੂਰ ਕਰਨਾ ਤਾਂ ਕਿਤੇ ਦੂਰ, ਘੱਟ ਕਰਨ ਵਿਚ ਵੀ ਪੂਰੀ ਤਰ੍ਹਾਂ ਫੇਲ੍ਹ ਹੋ ਜਾਵੇ ਤਾਂ ਉਸ ਕੋਲ ਆਪਣੀ ਉਮਰ ਲੰਬੀ ਕਰਨ ਲਈ ਸਿਰਫ਼ ਇੱਕੋ ਰਾਹ ਰਹਿ ਜਾਂਦਾ ਹੈ-ਪ੍ਰਬੰਧ ਖ਼ਿਲਾਫ਼ ਉੱਠਣ ਵਾਲੇ ਸੰਘਰਸ਼ਾਂ ਦੀ ਧਾਰ ਨੂੰ ਜਮਾਤੀ ਜੰਗਾਂ ਤੋਂ ਕਿਤੇ ਦੂਰ ਲਿਜਾ ਕੇ ਧਰਮਾਂ ਦੇ ਆਧਾਰ 'ਤੇ ਲੋਕਾਂ ਨੂੰ ਭਰਾ ਮਾਰੂ ਜੰਗਾਂ ਵਿਚ ਝੋਂਕਣਾ। ਵੱਖ-ਵੱਖ ਫਿਰਕਿਆਂ ਵਿਚ ਫੈਲਾਈਆਂ ਜਾ ਰਹੀਆਂ ਆਪਸੀ ਨਫ਼ਰਤਾਂ ਇਸੇ ਏਜੰਡੇ ਤਹਿਤ ਹੀ ਅੱਜ ਜ਼ੋਰਾਂ 'ਤੇ ਹਨ। ਸ਼ਹੀਦ ਭਗਤ ਸਿੰਘ ਨੇ ਲਿਖਿਆ ਸੀ: "ਲੋਕਾਂ ਨੂੰ ਆਪਸ 'ਚ ਲੜਣ ਤੋਂ ਰੋਕਣ ਲਈ ਜਮਾਤੀ ਚੇਤਨਾ ਦੀ ਲੋੜ ਹੈ। ਗ਼ਰੀਬਾਂ, ਕਿਰਤੀਆਂ ਅਤੇ ਕਿਸਾਨਾਂ ਨੂੰ ਸਾਫ਼-ਸਾਫ਼ ਸਮਝਾਉਣਾ ਚਾਹੀਦਾ ਹੈ ਕਿ ਤੁਹਾਡੇ ਅਸਲੀ ਦੁਸ਼ਮਣ ਸਰਮਾਏਦਾਰ ਹਨ, ਇਸ ਲਈ ਤੁਹਾਨੂੰ ਇਹਨਾਂ ਦੇ ਹਥਕੰਡਿਆਂ ਤੋਂ ਬਚ ਕੇ ਰਹਿਣਾ ਚਾਹੀਦਾ। ਸੰਸਾਰ ਦੇ ਸਾਰੇ ਗ਼ਰੀਬਾਂ ਦੇ, ਭਾਵੇਂ ਉਹ ਕਿਸੇ ਜਾਤ, ਨਸਲ, ਮਜ਼ਹਬ, ਕੌਮ ਦੇ ਹੋਣ, ਹੱਕ ਇੱਕੋ ਹੀ ਹਨ।" ਫਿਰਕਾਪ੍ਰਸਤੀ ਦੀ ਜ਼ਹਿਰ ਤੋਂ ਸਾਵਧਾਨ ਰਹਿਣਾ ਅੱਜ ਅਤਿ ਜ਼ਰੂਰੀ ਹੈ। ਗਰੀਬੀ, ਬੇਰੁਜ਼ਗਾਰੀ ਦੀ ਮਾਰ ਸਾਰੇ ਧਰਮਾਂ ਦੇ, ਕਿਸੇ ਵੀ ਧਰਮ ਨੂੰ ਨਾ ਮੰਨਣ ਵਾਲੇ, ਕਿਰਤੀਆਂ 'ਤੇ ਇੱਕੋ ਜਿਨੀ ਹੀ ਹੈ। ਕਿਰਤੀ ਲੋਕਾਂ ਦੇ ਹਿੱਤ ਸਾਂਝੇ ਹਨ ਅਤੇ ਹਕੂਮਤ ਕਰਨ ਵਾਲੇ ਧਰਮਾਂ, ਜਾਤਾਂ ਆਦਿ ਨੂੰ ਲੋਕਾਂ ਨੂੰ ਪਾੜਣ ਤੇ ਉਹਨਾਂ ਉੱਪਰ ਰਾਜ ਕਰਨ ਲਈ ਵਰਤਦੇ ਹਨ। ਆਓ 2023 ਦੀ ਆਮਦ 'ਤੇ ਇਸ ਸਮਝ ਨੂੰ ਵੱਡੇ ਪੱਧਰ 'ਤੇ ਲੋਕ ਚੇਤਨਾ ਦਾ ਹਿੱਸਾ ਬਣਾਉਣ ਦਾ ਅਹਿਦ ਕਰਦੇ ਹੋਏ ਜਮਾਤੀ ਚੇਤਨਾ, ਤਰਕ ਅਤੇ ਵਿਗਿਆਨ ਦੇ ਸੂਰਜ ਨੂੰ ਹੋਰ ਪ੍ਰਚੰਡ ਕਰਦਿਆਂ ਹਰ ਨੁੱਕਰ, ਹਰ ਬੂਹੇ, ਹਰ ਗਲੀ, ਹਰ ਪਿੰਡ ਤੱਕ ਇਹ ਰੋਸ਼ਨੀ ਲੈ ਕੇ ਜਾਈਏ। ਇਤਿਹਾਸ ਗਵਾਹ ਹੈ ਕਿ ਅਜਿਹੇ ਆਰਥਿਕ ਸੰਕਟਾਂ ਦੇ ਗਰਭ ਵਿੱਚੋਂ ਹੀ ਸੂਹੇ ਸੂਰਜਾਂ ਦਾ ਉਭਾਰ ਹੁੰਦਾ ਹੈ। .

ਕੇਸ ਰਿਪੋਰਟ

# ਭੂਤ ਹਵੇਲੀ

ਪ੍ਰਵੀਨ ਜੰਡਵਾਲਾ



ਸਾਡੇ ਸਕੂਲ ਦਾ ਇੱਕ ਅਧਿਆਪਕ ਕਿਸੇ ਸਰਹੱਦੀ ਪਿੰਡ ਦੀ 'ਭੂਤ ਹਵੇਲੀ' ਦਾ ਅਕਸਰ ਜ਼ਿਕਰ ਕਰਦਾ। ਉਹ ਦੱਸਦਾ ਕਿ ਉਸ ਪਿੰਡ ਕਿਸੇ ਖਾਂਦੇ ਪੀਂਦੇ ਪਰਿਵਾਰ ਦੀ ਖੇਤਾਂ ਵਿੱਚ ਬਣੀ ਹਵੇਲੀ ਭੂਤਾਂ ਦੇ ਕਬਜ਼ੇ ਹੇਠ ਐ। ਹਵੇਲੀ ਦੇ ਮਾਲਕ ਦਾ ਭੂਤਾਂ ਨੇ ਦਿਮਾਗ ਚੱਕ ਰੱਖਿਆ। ਸਭ ਕਾਸੇ ਦਾ ਮਾਲਕ ਹੁੰਦਿਆਂ ਉਹ ਚੁੱਪ ਚਾਪ ਘਰ ਪਿਆ ਰਹਿੰਦਾ। ਉਹਨੂੰ ਦੀਨ ਦੁਨੀਆਂ ਦੀ ਖ਼ਬਰ ਨੀਂ ਰਹੀ। ਘਰ ਉਜੜ ਰਿਹੈ। ਇਹ ਤੁਹਾਡੇ ਕਰਨ ਵਾਲਾ ਕੰਮ ਹੈ।

ਅਚਾਨਕ ਉਸੇ ਸਰਹੱਦੀ ਪਿੰਡ ਤੋਂ ਕਿਸੇ ਸੱਜਣ ਨੇ ਆਪਣੇ ਰਿਸ਼ਤੇਦਾਰ ਪਰਿਵਾਰ ਲਈ ਸਹਾਇਤਾ ਮੰਗੀ। ਉਸਦੇ ਦੱਸਣ ਅਨੁਸਾਰ ਘਰ ਦੇ ਮੁਖੀ ਨੂੰ ਕੋਈ ਸਮੱਸਿਆ ਸੀ। ਜਿਸ ਕਰਕੇ ਘਰ ਦੇ ਕੰਮ ਕਾਰ 'ਤੇ ਬੁਰਾ ਅਸਰ ਪੈ ਰਿਹਾ ਸੀ। ਅਸੀਂ ਮਿਥੇ ਦਿਨ 'ਤੇ ਸਬੰਧਤ ਪਰਿਵਾਰ ਕੋਲ ਜਾ ਪਹੁੰਚੇ। ਪਿੰਡ ਦੀ ਕੰਨੀ 'ਤੇ ਦੋ ਮੰਜ਼ਿਲਾ ਹਵੇਲੀ ਸੀ। ਇਹ ਉਹੋ ਅਧਿਆਪਕ ਦੇ ਜ਼ਿਕਰ ਵਾਲੀ ਹੀ ਹਵੇਲੀ ਸੀ। ਆਸ ਪਾਸ ਲਹਿਲਹਾਉਂਦੇ ਖ਼ੇਤ। ਦੂਰ ਤੱਕ ਪਸਰੀ ਹਰਿਆਵਲ। ਪਰਿਵਾਰ ਬਾਰੇ ਜਾਣਕਾਰੀ ਹਾਸਲ ਕਰਨ ਮਗਰੋਂ ਅਸਾਂ ਪੜਤਾਲ ਆਰੰਭੀ।

**ਰੋਗ ਦਾ ਮੁੱਢ**

ਕਰੀਬ ਸਾਲ ਹੋਣ ਵਾਲ਼ਾ ਏ, ਏਹਨਾਂ ਨੂੰ ਬੀਮਾਰ ਰਹਿੰਦਿਆਂ। ਇਲਾਜ ਕਰਾ ਕਰਾ ਥੱਕ ਗਏ ਹਾਂ। ਕਿਧਰੋਂ ਵੀ ਕੋਈ ਭਲਾ ਨੀਂ ਹੋਇਆ ਸਾਡਾ। ਨਾ ਡਾਕਟਰਾਂ ਵੱਲੋਂ ਤੇ ਨਾ ਹੀ ਸਿਆਣਿਆਂ ਭੂਪਿਆਂ ਕੋਲੋਂ। ਡਾਕਟਰ ਕਹਿੰਦੇ ਆ ਕਿ ਬੀਮਾਰੀ ਕੋਈ ਨੀਂ। ਸਾਰੇ ਟੈੱਸਟ ਠੀਕ ਹਨ। ਬਾਬਿਆਂ ਦਾ ਕਹਿਣਾ ਹੈ ਕਿ ਘਰ ਵਿੱਚ ਓਪਰੀ ਸ਼ੈਅ ਦਾ ਵਾਸਾ ਹੈ। ਘਰ ਦੇ ਮੁਖੀ ਨੂੰ ਉਸੇ ਨੇ ਹੀ ਬੰਨ੍ਹ ਕੇ ਰੱਖਿਆ ਹੋਇਆ। ਜੇਕਰ ਨਾ ਇਲਾਜ ਕਰਵਾਇਆ ਤਾਂ ਕੋਈ ਵੱਡਾ ਨੁਕਸਾਨ ਹੋ ਸਕਦਾ।

ਸ਼ੁਰੂ ਵਿੱਚ ਏਹਨਾਂ ਨੂੰ ਨੀਂਦ ਨੀਂ ਸੀ ਆਉਂਦੀ। ਸਾਰੀ ਰਾਤ ਪਾਸੇ ਮਾਰਦੇ ਰਹਿਣਾ। ਹੌਲ਼ੀ ਹੌਲੀ ਨੀਂਦ ਦੀ ਗੋਲੀ ਤੋਂ ਆਰਾਮ ਮਿਲਣ ਲੱਗਿਆ। ਗੋਲੀ ਖਾ ਕੇ ਨੀਂਦ ਆ ਜਾਂਦੀ ਸੀ। ਰਾਤ ਨੂੰ ਸੁੱਤੇ ਰਹਿਣਾ ਤੇ ਦਿਨੇ ਵੀ ਅੰਦਰ ਹੀ ਬੈਠੇ ਰਹਿਣਾ। ਬਾਹਰ ਖ਼ੇਤ ਵਗੈਰਾ ਜਾਣਾ ਵੀ ਬੰਦ ਕਰ ਦਿੱਤਾ। ਘਰੇ ਬੈਠੇ ਰਹਿਣਾ। ਮਨ ਕਰੇ ਤਾਂ ਰੋਟੀ ਖ਼ਾ ਲੈਣਾ, ਨਹੀਂ ਜੁਆਬ ਦੇ ਦੇਣਾ। ਪੁੱਛਣਾ ਕਿ ਕੀ ਹੋ ਗਿਆ ਤੁਹਾਨੂੰ ਤਾਂ ਚੁੱਪ ਕਰ ਜਾਣਾ। ਜੇਕਰ ਬਹੁਤਾ ਜਾਨਣ ਦੀ ਕੋਸ਼ਿਸ਼ ਕਰਨੀ ਤਾਂ ਮੈਨੂੰ ਵੀ ਉਲਟ ਪੁਲਟ ਬੋਲਣਾ। ਨੇੜਲੇ ਰਿਸ਼ਤੇਦਾਰਾਂ ਨਾਲ ਸਲਾਹ ਮਸ਼ਵਰਾ ਕਰਕੇ ਡਾਕਟਰਾਂ ਕੋਲ ਗਏ। ਸਾਰੇ ਟੈਸਟ ਕਰਵਾਏ। ਕੋਈ ਰੋਗ ਨੀਂ ਨਿਕਲਿਆ। ਦਿਮਾਗ ਦੇ ਡਾਕਟਰਾਂ ਨੂੰ ਵੀ ਵਿਖਾਇਆ। ਰਿਪੋਟਾਂ ਵਿੱਚ ਸਭ ਕੁਸ਼ ਠੀਕ ਆਇਆ। ਖ਼ੇਤ ਗੇੜਾ ਨਾ ਮਾਰਨ ਕਰਕੇ ਫਸਲ ਕਾਮਿਆਂ ਸਿਰ ਹੀ ਰਹਿ ਗਈ। ਹਾੜ੍ਹੀ ਦੀ ਫ਼ਸਲ ਦਾ ਹਿਸਾਬ ਕਿਤਾਬ ਕੀਤਾ ਤਾਂ ਕੁਸ਼ ਹੱਥ ਪੱਲੇ ਨਾ ਪਿਆ। ਇਸ ਗੱਲ ਦਾ ਵੀ ਏਹਨਾਂ ਨੇ ਮਨ 'ਤੇ ਬੋਝ ਪਾ ਲਿਆ। ਫਿਰ ਸਾਰਾ ਖ਼ੇਤ ਠੇਕੇ 'ਤੇ ਦੇ ਦਿੱਤਾ। ਆਪ ਘਰ ਜੋਗੇ ਰਹਿ ਗਏ ਤੇ ਮੰਜਾ ਮੱਲ ਲਿਆ।

**ਚੇਲਿਆਂ ਦੇ ਦਰਾਂ 'ਤੇ:**

ਅਜਿਹਾ ਕਰਨ 'ਤੇ ਸਿਹਤ ਕਮਜ਼ੋਰ ਹੋਣ ਲੱਗੀ। ਸੁਭਾਅ ਬਦਲਣ ਲੱਗਾ। ਸੁੱਖ ਸਾਂਦ ਪਤਾ ਲੈਣ ਆਉਂਦੇ ਰਿਸ਼ਤੇਦਾਰਾਂ ਨਾਲ ਵੀ ਨਾ ਬੋਲਦੇ। ਬੱਸ ਇੱਕ ਟਕ ਵੇਖਦੇ ਰਹਿਣਾ। ਸਾਰਿਆਂ ਦੇ ਮਜਬੂਰ ਕਰਨ 'ਤੇ ਸਾਨੂੰ ਚੇਲਿਆਂ, ਬਾਬਿਆਂ ਦੇ ਦਰਾਂ 'ਤੇ ਰੁਲਣਾ ਪਿਆ। ਹੋਰ ਦੁਖੀ ਹੋਏ ਕਰਦੇ ਵੀ ਕੀ ? ਛੇ ਮਹੀਨਿਆਂ ਵਿੱਚ ਹਜ਼ਾਰਾਂ ਰੁਪਏ ਪੱਟੇ ਤੇ ਸੁੱਖ ਸੀਰਨੀਆਂ ਦਿੰਦੇ ਥੱਕ ਗਏ। ਹਰੇਕ ਨੇ ਆਵਦੀ ਗਾਥਾ ਸੁਣਾਈ। ਮਨ ਮਰਜ਼ੀ ਦੇ ਚੜ੍ਹਾਵੇ ਲਏ। ਸਮਝਾਇਆ ਘੱਟ ਤੇ ਡਰਾਇਆ ਜਿਆਦਾ। ਚੰਗੇ ਘਰ ਦਾ ਉਹਨਾਂ ਰੱਜ ਕੇ ਲਾਹਾ ਲਿਆ। ਏਹ ਪਹਿਲਾਂ ਕਦੇ ਸ਼ਰਾਬ ਪੀਣਾ ਪਸੰਦ ਨੀਂ ਸੀ ਕਰਦੇ ਪਰ ਏਸ ਹਾਲਤ ਵਿੱਚ ਸ਼ਰਾਬ ਏਹਨਾਂ ਦਾ ਸਹਾਰਾ ਬਣ ਗਈ। ਕਿਸੇ ਆਖਿਆ ਸ਼ਰੀਕ ਦਾ ਕੰਮ ਹੈ। ਕਿਸੇ ਨੇ ਪੁਰਾਣੇ ਵੱਡ ਵਡੇਰੇ ਨੂੰ ਦੋਸ਼ ਦਿੱਤਾ। ਬਹੁਤਿਆਂ ਨੇ ਓਪਰੀ ਕਸਰ ਦੀ ਖੇਡ ਦੱਸੀ। ਦਰਜਨਾਂ ਬਾਬਿਆਂ ਦੇ ਇਲਾਜ ਦੇ ਚਲਦਿਆਂ ਵੀ ਏਹਨਾਂ ਨੂੰ ਬੁਰੇ ਸੁਪਨਿਆਂ ਦਾ ਨਵਾਂ ਰੋਗ ਲੱਗ ਗਿਆ। ਆਪੇ ਦੱਸੀਆਂ ਇੱਲ ਬਲਾਵਾਂ ਤੋਂ ਘਰ ਦਾ ਛੁਟਕਾਰਾ ਦਿਵਾਉਣ ਲਈ ਚੇਲੇ ਲੁੱਟਦੇ ਰਹੇ। ਚੌਂਕੀਆਂ ਵਿੱਚ ਰੁਲਣ ਮਗਰੋਂ ਵੀ ਸਾਡੇ ਪੱਲੇ ਤਾਂ ਖੱਜਲ ਖੁਆਰੀ ਹੀ ਪਈ। ਏਹਨਾਂ ਦੀ ਹਾਲਤ ਹੋਰ ਵੀ ਵਿਗੜ ਗਈ। ਹੁਣ ਤਾਂ ਰਿਸ਼ਤੇਦਾਰ ਵੀ ਮੁਖ ਮੋੜਨ ਲੱਗ ਪਏ ਆ। ਹੁਣ ਇੱਕੋ ਇੱਕ ਆਸ ਤੁਹਾਡੀ ਹੀ ਬਚੀ ਹੈ। ਉਜੜ ਰਹੇ ਘਰ ਦੀ ਗਾਥਾ ਸੁਣਾ ਬੀਬੀ ਚੁੱਪ ਕਰ ਗਈ। ਚਿਹਰੇ ਦੀ ਉਦਾਸੀ ਤੇ ਚਿੰਤਾ ਸਭ ਕੁਝ ਬਿਆਨ ਕਰ ਰਹੀ ਸੀ।

ਬਾਕੀ ਪਰਿਵਾਰ ਬਾਰੇ ਪੁੱਛਣ 'ਤੇ ਬੀਬੀ ਨੇ ਦੱਸਿਆ

– ਲਾਡਾਂ ਨਾਲ ਪਾਲੇ ਦੋਵੇਂ ਧੀ ਪੁੱਤ ਕੈਨੇਡਾ ਜਾ ਬੈਠੇ ਹਨ। ਬੀਬੀ ਦੀ ਇਹ ਗੱਲ ਪਰਿਵਾਰ ਮੁਖੀ ਦੇ ਰੋਗ ਦੀ ਰਮਜ਼ ਵੱਲ ਇਸ਼ਾਰਾ ਸੀ। ਉਨ੍ਹਾਂ ਨਾਲ ਗੱਲ ਕਰਨ ਤੋਂ ਪਹਿਲਾਂ ਮੈਂ ਤੇ ਮਨਜੀਤ ਸ਼ਗੀਂਹ ਵਾਲਾ ਨੇ ਆਪਸ ਵਿੱਚ ਰਾਇ ਮਸ਼ਵਰਾ ਕੀਤਾ। ਮੁਖੀ ਨੂੰ ਗੱਲਬਾਤ ਲਈ ਬੁਲਾਇਆ। ਬੀਬੀ ਉੱਠ ਕੇ ਚਾਹ ਪਾਣੀ ਵਿੱਚ ਲੱਗ ਗਈ।

**ਹਾਲਾਤਾਂ ਦੀ ਮਾਰ** :

ਪਰਿਵਾਰ ਮੁਖੀ ਵੇਖਣ ਨੂੰ ਠੀਕ ਠਾਕ ਤੇ ਤੰਦਰੁਸਤ ਜਾਪਦਾ ਸੀ।ਅਸੀਂ ਪਹਿਲਾਂ ਆਪਣੇ ਬਾਰੇ ਦੱਸਿਆ।ਸੁਸਾਇਟੀ ਦੇ ਕੰਮ ਕਾਜ ਤੇ ਮਿਸ਼ਨ ਬਾਰੇ ਵੀ ਗੱਲ ਕੀਤੀ। ਸਾਡੀ ਗੱਲ ਉਸਨੇ ਧਿਆਨ ਨਾਲ ਸੁਣੀ ਤੇ ਬੋਲਿਆ, ਮਾਸਟਰ ਜੀ ਰੋਗ ਤਾਂ ਮੈਨੂੰ ਪਤਾ ਹੈ ਕਿ ਕੋਈ ਨੀਂ ਪਰ ਘਰ ਦੀਆਂ ਹਾਲਤਾਂ ਨੇ ਢਾਹ ਲਿਆ ਬੱਸ। ਸਾਡੇ ਪੁੱਛਣ ’ਤੇ ਉਸਨੇ ਆਪਣੀ ਹੱਡ ਬੀਤੀ ਸੁਣਾਉਣੀ ਸ਼ੁਰੂ ਕੀਤੀ।

ਮੈਨੂੰ ਪਿਤਾ ਪੁਰਖੀ ਸੱਤ ਏਕੜ ਜ਼ਮੀਨ ਮਿਲੀ ਸੀ। ਸਾਰੀ ਜਵਾਨੀ ਜ਼ਮੀਨ ਵਿੱਚੋਂ ਜ਼ਿੰਦਗੀ ਬਣਾਉਣ ’ਤੇ ਲਾ ਦਿੱਤੀ। ਸਖ਼ਤ ਜੀਅ ਜਾਨ ਨਾਲ ਪੱਚੀ ਸਾਲ ਦੱਬ ਕੇ ਕੰਮ ਕੀਤਾ। ਆਵਦਾ ਢਿੱਡ ਪੇਟ ਬੰਨ੍ਹ ਕੇ ਸੱਤ ਤੋਂ ਬਾਈ ਏਕੜ ਪੈਲੀ ਬਣਾ ਲਈ। ਸੋਚਿਆ ਇੱਕੋ ਇੱਕ ਮੁੰਡਾ ਤਾਂ ਸਰਦਾਰੀ ਕਰੂ। ਆਪਣੇ ਦੋਵਾਂ ਬੱਚਿਆਂ ਨੂੰ ਚੰਗੇ ਸਕੂਲਾਂ ਵਿੱਚ ਪੜ੍ਹਾਇਆ। ਸਾਰੇ ਚਾਅ, ਲਾਡ ਪੂਰੇ ਕੀਤੇ। ਧੀ ਦੀ ਪੜ੍ਹਾਈ ਪੂਰੀ ਹੋਈ ਤਾਂ ਉਸਦੇ ਹੱਥ ਪੀਲੇ ਕਰਨ ਬਾਰੇ ਸੋਚਿਆ।ਕੁਦਰਤੀ ਕੈਨੇਡਾ ਰਹਿੰਦਾ ਮੁੰਡਾ ਮਿਲ ਗਿਆ। ਚੰਗੇ ਪੈਸੇ ਖ਼ਰਚ ਕਰਕੇ ਧੀ ਘਰੋਂ ਤੋਰੀ। ਕੁਝ ਸਮੇਂ ਬਾਅਦ ਉਹ ਵੀ ਆਪਣੇ ਸਹੁਰੇ ਪਰਿਵਾਰ ਕੋਲ ਕੈਨੇਡਾ ਚਲੀ ਗਈ। ਉਸਦੇ ਜਾਣ ਦੀ ਦੇਰ ਸੀ ਕਿ ਮੁੰਡੇ ਨੇ ਜ਼ਿਦ ਫੜ੍ਹ ਲਈ ਕਿ ਮੈਂ ਵੀ ਬਾਹਰ ਜਾਣਾ। ਅਸੀਂ ਦੋਵਾਂ ਜੀਆਂ ਨੇ ਬਥੇਰਾ ਸਮਝਾਇਆ ਕਿ ਆਪਣੇ ਕੋਲ ਸਭ ਕੁਝ ਐ। ਤੂੰ ਬਾਹਰ ਜਾ ਕੇ ਸਾਡਾ ਬੁਢਾਪਾ ਕਾਹਤੋਂ ਰੋਲਦੈਂ ? ਉਸਨੇ ਸਾਡੀ ਇੱਕ ਨੀਂ ਸੁਣੀ। ਬਾਹਰ ਜਾ ਕੇ ਸਾਹ ਲਿਆ।ਅਸੀਂ ਏਡੀ ਵੱਡੀ ਹਵੇਲੀ ਵਿੱਚ ਇਕੱਲੇ ਰਹਿ ਗਏ। ਘਰ ਵੱਢ ਖਾਣ ਨੂੰ ਆਉਂਦੈ ਤੇ ਖੇਤ ਸੁੰਨ ਸਰਾਂ ਪਸਰੀ ਰਹਿੰਦੀ ਐ।

ਆਹ ਸ਼ੈੱਡ ਥੱਲੇ ਸੰਦ ਪਏ ਦਿਸਦੇ ਨੇ ਨਾ! ਖੇਤੀ ਦਾ ਹਰੇਕ ਸੰਦ ਨਵਾਂ ਖਰੀਦ ਕੇ ਰੱਖਿਆ ਹੋਇਆ ਮੇਰਾ। ਹੁਣ ਜ਼ਰ ਲੱਗ ਰਹੀ ਆ ਏਹਨਾਂ ਸੰਦਾਂ ਨੂੰ। ਹੁਣ ਮੈਂ ਖੇਤੀ ਕਿਹੜੇ ਹੌਂਸਲੇ ਨਾਲ ਕਰਾਂ ? ਕੀਹਦੇ ਲਈ ਕਮਾਈ ਕਰਾਂ ? ਜਿਸ ਲਈ ਆਹ ਸਭ ਕੁਸ਼ ਬਣਾਇਆ, ਉਹ ਤਾਂ ਛੱਡ ਕੇ ਸੱਤ ਸਮੁੰਦਰ ਦੂਰ ਜਾ ਬੈਠਾ।

**ਬਾਪ ਦਾ ਦਿਲ**:

ਇਹ ਗੱਲ ਮੇਰੀ ਸਮਝ ਤੋਂ ਬਾਹਰ ਐ। ਜੇਕਰ ਘਰ ਵਿੱਚ ਰਿਜ਼ਕ ਨਾ ਹੋਵੇ, ਕੋਈ ਜ਼ਮੀਨ ਜਾਇਦਾਦ ਦੀ ਤੋਟ ਹੋਵੇ, ਲੋੜਾਂ ਪੂਰੀਆਂ ਨਾ ਹੁੰਦੀਆਂ ਹੋਣ ਤਾਂ ਅਗਲਾ ਸਭ ਕੁਸ਼ ਛੱਡ ਛਡਾ ਕੇ ਬਾਹਰ ਜਾਣ ਦੀ ਸੋਚੇ ਪਰ ਸਾਡੇ ਘਰ ਤਾਂ ਲਹਿਰਾਂ ਬਹਿਰਾਂ ਸਨ। ਫਿਰ ਵੀ ਭਲਾਮਾਣਸ ਪਤਾ ਨੀਂ ਕਿਉਂ ਨਿਰਮੋਹਾ ਬਣ ਛੱਡ ਕੇ ਤੁਰ ਗਿਆ ? ਏਸ ਘਰ ਦੀ ਚਿੰਤਾ ਏਹੋ ਰਹਿੰਦੀ ਐ ਕਿ ਹੁਣ ਅਸੀਂ ਏਹਦਾ ਕੀ ਕਰਾਂਗੇ ? ਨਾਲ ਹੀ ਮੁੰਡੇ ਦੀ ਚਿੰਤਾ ਸੌਣ ਨੀਂ ਦਿੰਦੀ ਕਿ ਉਹ ਪਤਾ ਨਹੀਂ ਕਿਹੜੇ ਹਾਲ ਹੋਊ ? ਆਪਣੀ ਹੱਡ ਬੀਤੀ ਸੁਣਾਉਂਦਾ ਮੁਖੀ ਅਚਾਨਕ ਚੁੱਪ ਕਰ ਗਿਆ।

ਰੁਕ ਕੇ ਮੁੜ ਬੋਲਿਆ, ਤੁਸੀਂ ਦੱਸੋ ! ਜੇਕਰ ਕਿਸੇ ਬੰਦੇ ਦੀਆਂ ਸਧਰਾਂ ਧਰੀਆਂ ਧਰਾਈਆਂ ਰਹਿ ਜਾਣ। ਉਹਦੀ ਖ਼ੂਨ, ਪਸੀਨਾ ਵਹਾ ਕੇ ਕੀਤੀ ਕਮਾਈ ਅਜਾਈਂ ਜਾਂਦੀ ਦਿਸੇ। ਉਸਦੇ ਸੋਚਾਂ, ਸੁਪਨਿਆਂ ਦਾ ਪਰਿਵਾਰ ਬਿਖਰ ਜਾਵੇ। ਆਪਣੇ ਪੁੱਤ, ਪੋਤਰਿਆਂ ਵਿੱਚ ਬੈਠ ਕੇ ਸੁਖ ਮਾਨਣ ਦੀਆਂ ਕਲਪਨਾਵਾਂ ਮਰ ਮੁੱਕ ਜਾਣ।ਆਖਰੀ ਉਮਰੇ ਇਕੱਲਤਾ ਦੀ ਚੱਕੀ ਪੀਸਣੀ ਪਵੇ ਤਾਂ ਉਹ ਬਾਪ ਕਿੱਧਰ ਜਾਵੇ ? ਇਹ ਆਖਦਿਆਂ ਉਹ ਅੱਖਾਂ ਭਰ ਆਇਆ। ਇਸੇ ਦੁੱਖ ਨੇ ਮੈਨੂੰ ਆਹ ਦਿਨ ਵਿਖਾਏ ਨੇ। ਲੋਕ ਸਾਡੀ ਚਾਵਾਂ ਨਾਲ਼ ਬਣਾਈ ਹਵੇਲੀ ਨੂੰ ਭੂਤ ਹਵੇਲੀ ਕਹਿਣ ਲੱਗੇ ਨੇ।

**ਰੋਗ ਦੀ ਜੜ੍ਹ**

ਪਰਿਵਾਰ ਮੁਖੀ ਨੇ ਆਪਣੀ ਹੱਡ ਬੀਤੀ ਰਾਹੀਂ ਸਾਨੂੰ ਰੋਗ ਦੀ ਜੜ੍ਹ ਵਿਖਾ ਦਿੱਤੀ ਸੀ। ਸਾਰੀ ਸਥਿਤੀ ਸਮਝ ਵਿੱਚ ਆ ਗਈ ਸੀ। ਚਾਹ ਪਾਣੀ ਪੀ ਕੇ ਅਸੀਂ ਉਸ ਨਾਲ ਲੰਬੀ ਗੱਲਬਾਤ ਰਾਹੀਂ ਹਾਲਤਾਂ ਨਾਲ ਸਿੱਝਣ ਲਈ ਹਾਰਨ ਦੀ ਬਜਾਏ ਹੌਂਸਲਾ ਰੱਖਣ ਤੇ ਹਾਂ ਪੱਖੀ ਰਵੱਈਆ ਅਖਤਿਆਰ ਕਰਨ ਦੇ ਸੁਝਾਅ ਦਿੱਤੇ। ਸਾਡੇ ਨਾਲ਼ ਹੋਈ ਚਰਚਾ ਉਪਰੰਤ ਉਸਦਾ ਰੌਂਅ ਵੀ ਕੁਝ ਬਦਲਿਆ ਜਾਪਿਆ। ਨਾਲ ਹੀ ਅਸੀਂ ਉਸਨੂੰ ਸਾਡੇ ਨਾਲ ਮੇਲ ਜੋਲ ਰੱਖਣ ਤੇ ਖੇਤੀ ਦਾ ਕੰਮ ਮੁੜ ਸੰਭਾਲਣ ਬਾਰੇ ਵੀ ਆਖਿਆ। ਕੁੱਝ ਮਹੀਨਿਆਂ ਵਿੱਚ ਉਸਨੇ ਸਾਡੇ ਸੁਝਾਵਾਂ ਤੇ ਆਪਣੇ ਉੱਦਮ ਨਾਲ ਜ਼ਿੰਦਗੀ ਮੁੜ ਲੀਹ ’ਤੇ ਲੈ ਆਂਦੀ। ਹੁਣ ਇਹ ਸੁਆਲ ਸਾਡੇ ਸਾਹਵੇਂ ਹੈ ਕਿ ਪੰਜਾਬ ਵਿੱਚ ਇਕੱਲਤਾ ਦਾ ਦਰਦ ਝੇਲਦੇ ਅਜਿਹੇ ਅਨੇਕਾਂ ਪਰਿਵਾਰਾਂ ਦੇ ਘਰਾਂ ਨੂੰ ‘ਭੂਤ ਵਾੜੇ’ ਬਣਨ ਤੋਂ ਕਿੰਝ ਬਚਾਵਾਂਗੇ !

**ਵਿੱਤ ਵਿਭਾਗ ਮੁਖੀ, ਜ਼ੋਨ ਫਾਜਲਿਕਾ**

**98157 30432**

# ਅੰਧਵਿਸ਼ਵਾਸਾਂ ਦੀ ਦਲਦਲ

**- ਰਿਪੋਰਟ : ਸੁਨੀਲ ਸ਼ਰਮਾ, ਰੋਹਿਤ**

ਮੱਧ ਪ੍ਰਦੇਸ਼ ਦੇ ਰੀਵਾ ਜ਼ਿਲ੍ਹੇ ਦੇ ਬੈਕੁੰਠਪੁਰ ਦੇ ਬੇਢੌਆ ਪਿੰਡ ਵਿੱਚ ਬਣੇ ਇਕ ਦੇਵੀ ਮੰਦਰ ਦੇ ਨੇੜੇ 6 ਜੁਲਾਈ, 2022 ਨੂੰ ਇੱਕ ਨੌਜਵਾਨ ਦੀ ਲਾਸ਼ ਬਰਾਮਦ ਹੋਈ ਸੀ, ਜਿਸ ਦੀ ਗਲਾ ਵੱਢ ਕੇ ਹੱਤਿਆ ਕੀਤੀ ਗਈ ਸੀ। ਪੁਲਿਸ ਕਾਰਵਾਈ ਵਿੱਚ ਉਸ ਨੌਜਵਾਨ ਦੀ ਪਛਾਣ 18 ਸਾਲ ਦੇ ਦਿਵਯਾਂਸ਼ ਕੌਲ ਦੇ ਰੂਪ ਵਿੱਚ ਹੋਈ, ਜਿਹੜਾ ਕਿਉਂਟੀ ਇਲਾਕੇ ਦਾ ਰਹਿਣ ਵਾਲਾ ਸੀ। ਨਾਲ ਹੀ ਇਹ ਵੀ ਜਾਣਕਾਰੀ ਮਿਲੀ ਕਿ ਦਿਵਯਾਂਸ਼ ਕੌਲ ਨੂੰ ਉਸੇ ਦਿਨ ਰਾਮ ਲਾਲ ਪ੍ਰਜਾਪਤੀ ਦੇ ਨਾਲ ਦੇਖਿਆ ਗਿਆ ਸੀ, ਜਿਹੜਾ ਕਿਉਂਟੀ ਦਾ ਹੀ ਰਹਿਣ ਵਾਲਾ ਸੀ।

ਪੁਲਿਸ ਨੇ ਸ਼ੱਕ ਦੇ ਆਧਾਰ ਉੱਤੇ ਰਾਮਲਾਲ ਪ੍ਰਜਾਪਤੀ ਨੂੰ ਹਿਰਾਸਤ ਵਿੱਚ ਲੈ ਕੇ ਥਾਣੇ ਵਿਚ ਪੁੱਛਗਿੱਛ ਕੀਤੀ, ਤਾਂ ਇਕ ਅਜਿਹਾ ਖ਼ੌਫ਼ਨਾਕ (ਭਿਆਨਕ; ਡਰਾਉਣਾ) ਸੱਚ ਸਾਹਮਣੇ ਆਇਆ ਕਿ ਸੁਣ ਕੇ ਹੀ ਰੌਂਗਟੇ ਖੜ੍ਹੇ ਹੋ ਜਾਣ। ਰਾਮ ਲਾਲ ਪ੍ਰਜਾਪਤੀ ਨੇ ਪੁਲਿਸ ਨੂੰ ਦੱਸਿਆ ਕਿ ਉਸ ਦੀਆਂ 3 ਪੁੱਤਰੀਆਂ ਹਨ ਅਤੇ ਉਸ ਨੇ ਇੱਕ ਪੁੱਤਰ ਦੇ ਲਈ ਦੇਵੀ ਤੋਂ ਮੰਨਤ ਮੰਗੀ ਸੀ। ਬਾਅਦ ਵਿੱਚ ਉਸ ਦੀ ਮੰਨਤ ਪੂਰੀ ਹੋ ਗਈ ਅਤੇ ਉਸ ਦੇ ਘਰ ਇੱਕ ਪੁੱਤਰ ਪੈਦਾ ਹੋਇਆ। ਹੁਣ ਮੰਨਤ/ਮਨੌਤ ਪੂਰੀ ਕਰਨ ਦੀ ਵਾਰੀ ਸੀ, ਜਿਸ ਦੇ ਅਨੁਸਾਰ ਉਸ ਨੇ ਇੱਕ ਨੌਜਵਾਨ ਦੀ ਬਲੀ 'ਦੇਵੀ' ਨੂੰ ਦੇਣੀ ਸੀ, ਜਿਸ ਦੇ ਲਈ ਉਹ ਕਿਸੇ ਲੜਕੇ ਦੀ ਭਾਲ ਕਰ ਰਿਹਾ ਸੀ। ਵਾਰਦਾਤ ਦੇ ਦਿਨ ਰਾਮਲਾਲ ਪ੍ਰਜਾਪਤੀ ਨੂੰ ਬੱਕਰੀਆਂ ਚਰਾਂਦਾ ਹੋਇਆ ਦਿਵਯਾਂਸ਼ ਕੌਲ ਮਿਲ ਗਿਆ ਸੀ। ਉਹ ਉਸ ਨੂੰ ਆਪਣੇ ਨਾਲ ਬੇਢੌਆ ਪਿੰਡ ਵਿੱਚ ਬਣੇ ਦੇਵੀ ਮੰਦਰ ਵਿੱਚ ਲੈ ਗਿਆ, ਜਿਹੜਾ ਕਾਫ਼ੀ ਸੁੰਨਸਾਨ ਥਾਂ ਉੱਤੇ ਸੀ। ਉੱਥੇ ਉਸ ਨੇ ਦਿਵਯਾਂਸ਼ ਕੌਲ ਦਾ ਕੁਹਾੜੀ ਨਾਲ ਗਲਾ ਵੱਢ ਕੇ ਕਤਲ ਕਰ ਦਿੱਤਾ ਅਤੇ ਮੌਕੇ ਤੋਂ ਫ਼ਰਾਰ ਹੋ ਗਿਆ। ਬਾਅਦ ਵਿੱਚ ਇਹ ਵੀ ਪਤਾ ਚੱਲਿਆ ਕਿ ਦੋਸ਼ੀ ਰਾਮਲਾਲ ਪ੍ਰਜਾਪਤੀ ਤੰਤਰ-ਮੰਤਰ ਦਾ ਕੰਮ ਕਰਦਾ ਸੀ ਅਤੇ ਪਿੰਡ ਦੇ ਲੋਕਾਂ ਦੇ ਵਿੱਚ ਝਾੜ-ਫੂਕ (ਜਾਦੂ-ਟੂਣੇ) ਕਰਦਾ ਸੀ।

32 ਸਾਲ ਦਾ ਰਾਮ ਲਾਲ ਪ੍ਰਜਾਪਤੀ ਇਕੱਲਾ ਅਜਿਹਾ ਬੰਦਾ ਨਹੀਂ ਹੈ, ਜਿਸ ਉੱਤੇ ਆਪਣੇ ਫਾਇਦੇ ਦੇ ਲਈ ਨਰ ਬਲੀ ਦੀ ਸਨਕ ਸਵਾਰ ਹੋਈ ਹੋਵੇ। ਉੱਤਰ ਪ੍ਰਦੇਸ਼ ਦੇ ਸੀਤਾਪੁਰ ਵਿੱਚ ਵੀ ਇਕ ਨੌਜਵਾਨ ਦੀ ਬਲੀ ਦੇਣ ਦੀ ਕੋਸ਼ਿਸ਼ ਕੀਤੀ ਗਈ ਸੀ।

ਪਿੰਡ ਡਿਘਰਾ ਦੇ ਨੰਦ ਰਾਮ ਦੇ ਅਨੁਸਾਰ 22 ਜੂਨ, 2022 ਨੂੰ ਪਿੰਡ ਦਾ ਰਾਹੁਲ ਜ਼ਰੂਰੀ ਕੰਮ ਦੱਸ ਕੇ ਉਸ ਨੂੰ ਬੁਲਾ ਕੇ ਲੈ ਗਿਆ ਸੀ ਅਤੇ ਸਵੇਰੇ 10 ਵਜੇ ਤੋਂ ਦੇਰ ਰਾਤ ਤੱਕ ਉਸ ਨੂੰ ਘਰ ਵਿੱਚ ਬਿਠਾਈ ਰੱਖਿਆ। 3 ਲੋਕ ਘਰ ਵਿੱਚ ਟੋਆ ਪੁੱਟ ਰਹੇ ਸਨ। ਰਾਹੁਲ ਦੀ ਮਾਂ ਨੰਦ ਰਾਮ ਉੱਤੇ ਚੌਲ ਛਿੜਕਦੀ ਰਹੀ। ਨੰਦ ਰਾਮ ਦਾ ਦੋਸ਼ ਹੈ ਕਿ ਉਹ ਲੋਕ ਟੋਏ ਵਿੱਚ ਦੱਬ ਕੇ ਉਸ ਦੀ ਬਲੀ ਦੇਣਾ ਚਾਹੁੰਦੇ ਸੀ, ਪਰ ਉਹ ਕਿਸੇ ਤਰ੍ਹਾਂ ਬਚ ਕੇ ਘਰ ਆਇਆ ਅਤੇ ਆਪ ਬੀਤੀ ਪਰਿਵਾਰ ਵਾਲਿਆਂ ਨੂੰ ਦੱਸੀ। ਨੰਦਰਾਮ ਦੇ ਭਰਾ ਅਨਿਲ ਦਾ ਦੋਸ਼ ਹੈ ਕਿ ਰਾਹੁਲ ਦੇ ਘਰ ਤਾਂਤਰਿਕ ਆਏ ਸਨ, ਜਿਹੜੇ ਮੰਤਰਾਂ ਦਾ ਉਚਾਰਣ ਕਰਦੇ ਹੋਏ ਬਲੀ ਦਿੱਤੇ ਜਾਣ ਦੀ ਗੱਲ ਕਹਿ ਰਹੇ ਸਨ। ਘਰ ਦੇ ਵਿੱਚ 12 ਫੁੱਟ ਡੂੰਘਾ ਟੋਆ ਪੁੱਟਿਆ ਗਿਆ ਸੀ।

ਰਾਜਸਥਾਨ ਦੇ ਡੂੰਗਰਪੁਰ ਜ਼ਿਲ੍ਹੇ ਦੇ ਚਿਤਰੀ ਥਾਣਾ ਖੇਤਰ ਦੇ ਝਿੰਝਲਾ ਫਲਾਂ ਪਿੰਡ ਵਿੱਚ 16 ਸਾਲ ਦੀ ਇੱਕ ਨਾਬਾਲਗ ਲੜਕੀ ਨੇ ਆਪਣੀ 7 ਸਾਲ ਦੀ ਭਤੀਜੀ ਦਾ ਤਲਵਾਰ ਨਾਲ ਗਲ ਵੱਢ ਕੇ ਕਤਲ ਕਰ ਦਿੱਤਾ। ਦੱਸਿਆ ਜਾ ਰਿਹਾ ਹੈ ਕਿ ਘਰ ਵਿੱਚ ਪੂਜਾ ਚੱਲ ਰਹੀ ਸੀ, ਇਸ ਦੌਰਾਨ ਲੜਕੀ ਵਿੱਚ 'ਦੇਵੀ' ਆ ਗਈ ਸੀ।

4 ਸਾਲ ਪਹਿਲਾਂ ਦਿੱਲੀ ਦੇ ਬੁਰਾੜੀ ਦੀ ਘਟਨਾ ਸਾਰਿਆਂ ਨੂੰ ਯਾਦ ਹੋਵੇਗੀ ਜਿੱਥੇ ਇੱਕ ਹੀ ਪਰਿਵਾਰ ਦੇ 11 ਲੋਕਾਂ ਨੇ ਫਾਂਸੀ ਲਗਾ ਕੇ ਜਾਨ ਦੇ ਦਿੱਤੀ। ਇਹ ਘਟਨਾ ਵੀ ਅੰਧਵਿਸ਼ਵਾਸ ਦੇ ਕਾਰਨ ਹੋਈ ਸੀ। ਮਰਨ ਤੋਂ ਪਹਿਲਾਂ ਪਰਿਵਾਰ ਨੇ ਧਾਰਮਿਕ ਪੂਜਨ ਕੀਤਾ ਸੀ। ਪਿਛਲੇ ਸਾਲ ਦੀ ਗੱਲ ਹੈ, ਆਂਧਰਾ ਪ੍ਰਦੇਸ਼ ਵਿੱਚ ਇੱਕ ਮਾਪਿਆਂ ਨੇ ਆਪਣੀਆਂ 2 ਪੁੱਤਰੀਆਂ ਦੀ ਜਾਨ ਲੈ ਲਈ। ਦੋਵਾਂ ਬੱਚੀਆਂ ਦੀਆਂ ਲਾਸ਼ਾਂ ਪੂਜਾ ਘਰ ਤੋਂ ਬਰਾਮਦ ਹੋਈਆਂ ਸਨ। ਉਸ ਜੋੜੇ ਨੇ ਕਿਹਾ ਕਿ ਉਹਨਾਂ ਨੂੰ ਅਜਿਹਾ ਹੁਕਮ ਆਪਣੇ ਆਪ 'ਰੱਬ' ਤੋਂ ਮਿਲਿਆ ਸੀ।

ਲੋਕਾਂ ਨੂੰ ਅੰਧ-ਵਿਸ਼ਵਾਸਾਂ ਦੀ ਇਸ ਦਲਦਲ ਵਿੱਚੋਂ ਕੱਢਣ ਲਈ ਵਿਗਿਆਨਕ ਚੇਤਨਾ ਦਾ ਪ੍ਰਚਾਰ-ਪ੍ਰਸਾਰ ਅਤੀ ਜ਼ਰੂਰੀ ਹੈ। ਨਹੀਂ ਤਾਂ ਲੱਖਾਂ ਹੀ ਕੀਮਤੀ ਜਾਨਾਂ ਇਸ ਤਰ੍ਹਾਂ ਅਜਾਈ ਜਾਂਦੀਆਂ ਰਹਿਣਗੀਆਂ।



**ਪੰਜਾਬੀ ਅਨੁਵਾਦ : ਪਵਨ ਰੱਤੋ**
75288 56195

ਦੁਰਲੱਭ ਇਤਿਹਾਸਕ ਦਸਤਾਵੇਜ

# ਗ਼ਦਰੀ ਬਾਬਾ ਸੋਹਨ ਸਿੰਘ ਭਕਨਾ ਦਾ ਕਾਲੇ ਪਾਣੀ ਤੋਂ ਆਪਣੀ ਪਤਨੀ ਦੇ ਨਾਮ ਖ਼ਤ

**ਡਾ. ਗੁਰਦੇਵ ਸਿੰਘ ਸਿੱਧੂ**



ਬਾਬਾ ਸੋਹਨ ਸਿੰਘ ਭਕਨਾ ਦਾ ਜਨਮ 1873 ਈਸਵੀ ਵਿਚ ਪਿੰਡ ਭਕਨਾ ਦੇ ਸਾਹਿਬੇ ਜਾਇਦਾਦ ਕਿਸਾਨ ਕਰਮ ਸਿੰਘ ਜੀ ਦੇ ਘਰ ਹੋਇਆ। ਬਾਲ ਸੋਹਨ ਸਿੰਘ ਨੇ ਅਜੇ ਉਮਰ ਦਾ ਪਹਿਲਾ ਵਰ੍ਹਾ ਵੀ ਪੂਰਾ ਨਹੀਂ ਸੀ ਕੀਤਾ ਕਿ ਸਿਰ ਉੱਤੋਂ ਪਿਤਾ ਦਾ ਸਾਇਆ ਉੱਠ ਗਿਆ। ਉਹਨੀਂ ਦਿਨੀਂ ਬਾਲ ਵਿਆਹ ਦਾ ਰਿਵਾਜ ਆਮ ਸੀ, ਇਸ ਲਈ ਰੱਜੇ ਪੁੱਜੇ ਕਿਸਾਨ ਪਰਿਵਾਰ ਦੇ ਇਸ ਬਾਲ ਦੀ ਸ਼ਾਦੀ ਵੀ ਉਸ ਦੀ ਛੋਟੀ ਉਮਰ ਵਿਚ ਹੀ ਹੋ ਗਈ ਪਰ ਕੁਸੰਗਤ ਵਿਚ ਪੈਣ ਕਾਰਨ ਉਸ ਨੇ ਘਰ ਗ੍ਰਹਿਸਥੀ ਵੱਲ ਬਹੁਤਾ ਧਿਆਨ ਨਾ ਦਿੱਤਾ। 1899 ਈਸਵੀ ਵਿਚ ਜਦ ਬਾਬਾ ਕੇਸਰ ਸਿੰਘ ਦੀ ਸੰਗਤ ਕਾਰਨ ਗੱਭਰੂ ਸੋਹਨ ਸਿੰਘ ਰਾਹੇ-ਰਾਸਤ ਉੱਤੇ ਆਇਆ ਤਾਂ ਉਸ ਵੇਲੇ ਤੱਕ ਪਰਿਵਾਰ ਆਰਥਿਕ ਸੰਕਟ ਵਿਚ ਦੀ ਗੁਜ਼ਰ ਰਿਹਾ ਸੀ। ਘਰੇਲੂ ਆਰਥਿਕਤਾ ਨੂੰ ਠੁੰਮਣਾ ਦੇਣ ਲਈ ਅੱਠ ਨੌਂ ਸਾਲ ਦਾ ਸੰਘਰਸ਼ ਵੀ ਸਹੀ ਨਤੀਜਾ ਨਾ ਦੇ ਸਕਿਆ ਤਾਂ ਉਹ 35 ਕੁ ਸਾਲ ਦੀ ਉਮਰ ਵਿਚ ਅਮਰੀਕਾ ਜਾਣ ਵਾਸਤੇ ਘਰੋਂ ਨਿਕਲਿਆ। ਹਿੰਦੁਸਤਾਨ ਵਿੱਚੋਂ ਅੰਗਰੇਜ਼ ਸਾਮਰਾਜੀਆਂ ਨੂੰ ਹਥਿਆਰਬੰਦ ਸੰਘਰਸ਼ ਦੁਆਰਾ ਬਾਹਰ ਕੱਢ ਦੇਣ ਦੀ ਯੋਜਨਾ ਬਣਾ ਕੇ ਅਮਰੀਕਾ ਤੋਂ ਦੇਸ ਪਰਤੇ ਹੋਰਨਾਂ ਬਹੁਤ ਸਾਰੇ ਗ਼ਦਰੀਆਂ ਵਾਂਗ ਉਹਨਾਂ ਨੂੰ ਵੀ ਲਾਹੌਰ ਸਾਜ਼ਿਸ਼ ਮੁਕੱਦਮੇ ਵਿਚ ਕਾਲੇ ਪਾਣੀ ਦੀ ਸਜ਼ਾ ਸੁਣਾ ਕੇ ਲਾਹੌਰ ਤੋਂ 25 ਨਵੰਬਰ 1915 ਨੂੰ ਰੇਲ ਗੱਡੀ ਵਿਚ ਕਲਕੱਤੇ ਵਾਸਤੇ ਰਵਾਨਾ ਕੀਤਾ ਗਿਆ। ਅੰਡੇਮਾਨ ਜਾਣ ਵਾਸਤੇ ਉਹਨਾਂ ਨੇ 7 ਦਸੰਬਰ 1915 ਨੂੰ 'ਮਹਾਰਾਜਾ' ਜਹਾਜ਼ ਵਿਚ ਸਫਰ ਸ਼ੁਰੂ ਕੀਤਾ। ਅੰਡੇਮਾਨ ਜੇਲ੍ਹ ਵਿਚ ਦੇਸ਼ਭਗਤਾਂ ਉੱਤੇ ਕੀਤੇ ਜਾ ਰਹੇ ਜ਼ਬਰ ਜ਼ੁਲਮ ਦੀ ਕਹਾਣੀ ਕਿਸੇ ਤੋਂ ਗੁੱਝੀ ਨਹੀਂ। ਜੇਲ੍ਹ ਪ੍ਰਸ਼ਾਸ਼ਨ ਵੱਲੋਂ ਲਾਈਆਂ ਗਈਆਂ ਬੰਦਸ਼ਾਂ ਵਿਚੋਂ ਇੱਕ ਕੈਦੀਆਂ ਵੱਲੋਂ ਆਪਣੇ ਸਕੇ ਸੋਦਰਿਆਂ ਨੂੰ ਖ਼ਤ ਲਿਖੇ ਜਾਣ ਦੀ ਮਨਾਹੀ ਵੀ ਸ਼ਾਮਲ ਸੀ। ਪਰ ਇਸ ਦੇ ਬਾਵਜੂਦ ਬਾਬਾ ਭਕਨਾ ਆਪਣੀ ਪਤਨੀ ਦੇ ਨਾਉਂ ਲਿਖਿਆ ਇਹ ਖਤ ਪੰਜਾਬ ਭੇਜਣ ਵਿਚ ਸਫਲ ਰਹੇ। 'ਅਕਾਲੀ' ਅਖਬਾਰ ਦੇ ਅੰਕ ਮਿਤੀ 15 ਨਵੰਬਰ 1921 ਵਿਚ ਪ੍ਰਕਾਸ਼ਿਤ ਇਹ ਪੱਤਰ ਇਸ ਤਰ੍ਹਾਂ ਸੀ:



**ਕਾਲੇ ਪਾਣੀ ਦੀ ਚਿੱਠੀ**

( ਸੋਹਣ ਸਿੰਘ ਜੀ ਕੈਦੀ ਕਾਲੇ ਪਾਨੀ ਭਕਨਾ ਜ਼ਿਲਾ ਅੰਮ੍ਰਿਤਸਰ ਵਾਸੀ ਦੀ ਆਪਨੀ ਸੁਪਤਨੀ ਵੱਲ)

ਮੇਰੀ ਪ੍ਰਿਯ ਜੀ,

ਸਤਿ ਸ੍ਰੀ ਅਕਾਲ।

ਅਸੀਂ ਹੁਣ ਜਲਦੀ ਆਪਨੇ ਮੁਲਕ ਦੀ ਕਿਸੇ ਜੇਹਲ ਵਿਚ ਕਾਲੇ ਪਾਨੀਓਂ ਆ ਜਾਵਾਂਗੇ। ਤੂੰ ਮੇਰੀ ਰਿਹਾਈ ਬਾਬਤ ਕੋਈ ਭੀ ਸ੍ਰਕਾਰ ਵੱਲ ਅਰਜੀ ਨ ਭੇਜੀਂ। ਮੇਰੇ ਖਿਆਲ ਵਿਚ ਤੂੰ ਇਕ ਜਾਂ ਦੋ ਸਾਲ ਵਿਚ ਪੰਜਾਬੀ ਪੜ੍ਹਨ ਲਿਖਣ ਸਿੱਖ ਕੇ ਅਪਨੀਆਂ ਪੜ੍ਹੀਆਂ ਲਿਖੀਆਂ ਭੈਣਾਂ ਨਾਲ ਮਿਲਕੇ ਇਸਤ੍ਰੀ ਜਾਤੀ ਦੀ ਸੇਵਾ ਕਰਨ ਲਈ ਅਪਨੇ ਦਿਲ ਵਿਚ ਪੱਕਾ ਨਿਸਚਾ ਕਰ ਲੈ। ਇਸ ਵੇਲੇ ਇਸਤ੍ਰੀ ਜਾਤੀ ਦੀ ਬੜੀ ਦੁਰਦਸ਼ਾ ਹੋ ਰਹੀ ਹੈ ਅਤੇ ਹਮੇਸ਼ਾਂ ਇਸਤ੍ਰੀਆਂ ਮਰਦਾਂ ਦੀਆਂ ਜੁੱਤੀਆਂ ਹੀ ਖਾਂਦੀਆਂ ਰਹਿੰਦੀਆਂ ਹਨ ਅਤੇ ਅਪਨੀ ਲਿਆਕਤ ਅਤੇ ਸ਼ੁਭ ਗੁਣਾਂ ਨਾਲ ਆਦਮੀਆਂ ਤੇ ਕਾਬੂ ਨਹੀਂ ਪਾ ਸਕਦੀਆਂ। ਜੇ ਕਰ ਤੂੰ ਮੈਦਾਨ ਵਿਚ ਆ ਜਾਵੇਂ ਤਾਂ ਮੈਂ ਇਸਤ੍ਰੀ ਸੁਧਾਰ ਵਿਚ ਤੇਰੀ ਅਛੀ ਤ੍ਰਾਂ ਮਦਦ ਕਰਾਂਗਾ। ਤੁਹਾਡੇ ਨਾਲ ਹੋ ਕੇ ਤੁਹਾਡੇ ਹੱਕਾਂ ਲਈ ਅਪਨੀ ਜਾਤੀ (ਮਨੁਸ਼ਾਂ) ਨਾਲ ਮੈਂ ਜ਼ਰੂਰ ਲੜਾਂਗਾ ਕਿਉਂ ਕਿ ਮੈਨੂੰ ਇਨਸਾਫ ਨਾਲ ਪਿਆਰ ਹੈ। ਤੂੰ ਲੋਕ ਲਾਜ ਨੂੰ ਪਰੇ ਸਿਟ ਕੇ ਮੈਦਾਨ ਵਿਚ ਆ ਜਾ। ਲੋਕ ਲਾਜ ਬੁਰੇ ਕੰਮਾਂ ਲਈ ਹੋਣੀ ਚਾਹੀਦੀ ਹੈ ਨ ਕਿ ਭਲੇ ਕੰਮਾਂ ਲਈ। ਇਸਤ੍ਰੀ ਅਤੇ ਪਤੀ ਵਿਚਕਾਰ ਪ੍ਰੇਮ ਅਤੇ ਧਰਮ ਦਾ ਹੀ ਨਾਤਾ ਹੁੰਦਾ ਹੈ। ਇਸ ਲਈ ਮੇਰਾ ਹੱਕ ਹੈ ਕਿ ਮੈਂ ਧਰਮ ਦੇ ਕਮਾਂ ਲਈ ਤੈਨੂੰ ਪ੍ਰੇਰਾਂ। ਨਾਲ ਹੀ ਮੈਂ ਇਹ ਭੀ ਕਹਿ ਦੇਣਾ ਚਾਹੁੰਦਾ ਹਾਂ ਕਿ ਤੇਰਾ ਭੀ ਹੱਕ ਹੈ ਕਿ ਤੂੰ ਮੈਨੂੰ ਸ਼ੁਭ ਕੰਮਾਂ ਲਈ ਹੁਕਮ ਕਰੇਂ, ਮੈਂ ਹਰ ਵੇਲੇ ਧਰਮ ਪ੍ਰਤਿ ਤੇਰੇ ਹੁਕਮਾਂ ਨੂੰ ਮੰਨਣ ਲਈ ਤਿਆਰ ਹਾਂ। ਮੈਂ ਹੁਣ ਤੈਨੂੰ ਅਪਨੀ ਭੈਣਾਂ ਦੀ ਸੇਵਾ ਕਰਨ ਦੀ ਜਾਚ ਦੱਸਦਾ ਹਾਂ ਕਿ ਤੂੰ ਕਿਸੇ ਪਾਠਸ਼ਾਲਾ ਵਿਚ ਜਾ ਕੇ ਬੇਨਤੀ ਕਰ ਕਿ ਮੇਰਾ ਪਤੀ ਦੇਸ਼ ਦੀ ਸੇਵਾ ਦੇ ਜੁਰਮ ਵਿਚ ਉਮਰ ਕੈਦ ਹੈ, ਹੁਣ ਮੈਂ ਭੀ ਅਪਨੇ ਪਤੀ ਦੀ ਤ੍ਰਾਂ ਬਾਕੀ ਉਮਰ ਕੌਮ ਦੀ ਸੇਵਾ ...ਬਾਕੀ ਪੰਨਾ 9 'ਤੇ

# .ਫਲਸ.ਫਾ



**ਹੇਮ ਰਾਜ ਸਟੈਨੋ**

ਸਦੀਆਂ ਤੋਂ ਇਹ ਸਮਝਿਆ ਜਾਂਦਾ ਰਿਹਾ ਹੈ ਕਿ ਫ਼ਲਸਫ਼ਾ ਸਿਰਫ ਚੋਣਵੇਂ ਲੋਕਾਂ ਲਈ ਹੀ ਹੈ। ਇਸ ਕਰਕੇ ਆਮ ਜਨਤਾ ਦੇ ਦਿਮਾਗਾਂ 'ਚ ਇਹ ਵਿਚਾਰ ਘਰ ਕਰ ਗਿਆ ਹੋਇਆ ਹੈ ਕਿ ਫ਼ਲਸਫ਼ੇ ਨੂੰ ਸਮਝਣਾ ਔਖਾ ਤਾਂ ਹੈ ਹੀ ਬਲਕਿ ਬੇਲੋੜਾ ਵੀ ਹੈ। ਫ਼ਲਸਫ਼ੇ ਤੋਂ ਟਾਲਾ ਵਟਾਉਣ ਵਾਲੀਆਂ ਮਖੌਲੀ ਤੇ ਮਨੋ-ਕਲਪਿਤ ਕਹਾਣੀਆਂ ਵੀ ਪ੍ਰਚੱਲਤ ਰਹੀਆਂ ਹਨ। ਉਦਾਹਰਣ ਦੇ ਤੌਰ 'ਤੇ ਪਿਛਲੇ ਸਮਿਆਂ ਅੰਦਰ ਕਈ ਵਾਰੀ ਔਰਤਾਂ ਕੰਧ ਨਾਲ ਪਾਥੀਆਂ ਲਾ ਦਿੰਦੀਆਂ ਸਨ ਤਾਂ ਕਿ ਉਹ ਸੁੱਕ ਜਾਣ। ਇਸ 'ਤੇ ਹੀ ਕਿਸੇ ਨੇ ਮਨੋ-ਘੜਤ ਕਹਾਣੀ ਬਣਾ ਦਿੱਤੀ ਕਿ ਕਿਸੇ ਫ਼ਿਲਾਸਫ਼ਰ ਨੇ ਇਹ ਪਾਥੀਆਂ ਦੇਖੀਆਂ ਤਾਂ ਉਹ ਸੋਚਣ ਲੱਗ ਪਿਆ ਕਿ ਕੰਧ 'ਤੇ ਮੱਝ ਕਿਵੇਂ ਚੜ੍ਹੀ ਹੋਵੇਗੀ ਤੇ ਉਸਨੇ ਵੱਖੋ-ਵੱਖਰੀਆਂ ਥਾਵਾਂ 'ਤੇ ਗੋਹਾ ਕਿਵੇਂ ਕੀਤਾ ਹੋਵੇਗਾ? ਹੋਰ ਵੀ ਬਹੁਤ ਕਹਾਣੀਆਂ ਪ੍ਰਚੱਲਿਤ ਰਹੀਆਂ ਹੋਣਗੀਆਂ ਜਿਸਤੋਂ ਅਸੀਂ ਜਾਣੂ ਨਹੀਂ ਹਾਂ। ਸਾਡੇ ਪੰਜਾਬ ਅੰਦਰ ਤਾਂ ਫ਼ਿਲਾਸਫ਼ਰਾਂ ਦੇ ਠੀਕ ਨਾਵਾਂ ਦੀ ਥਾਂ ਸਿੱਧੜੇ ਜਿਹੇ ਨਾਮ ਵੀ ਪੇਸ਼ ਕੀਤੇ ਜਾਂਦੇ ਰਹੇ ਹਨ, ਮਿਸਾਲ ਦੇ ਤੌਰ 'ਤੇ ਅਫਲਾਤੂਨ ਨਾਮੀ ਇੱਕ ਫ਼ਿਲਾਸਫ਼ਰ ਹੋਇਆ ਹੈ। (ਉਸਦੀ ਫ਼ਿਲਾਸਫ਼ੀ ਠੀਕ ਸੀ ਜਾਂ ਗਲਤ, ਇੱਥੇ ਅਸੀਂ ਉਸਨੂੰ ਵਿਚਾਰ-ਅਧੀਨ ਨਹੀਂ ਲਿਆ ਰਹੇ।) ਪਰ ਸਾਡੇ ਪੰਜਾਬ ਅੰਦਰ ਔਰਤਾਂ-ਮਰਦਾਂ ਨੂੰ ਜਿਹੜਾ ਵੀ ਕੋਈ ਬੱਚਾ ਕੰਮ ਕਰਨ ਤੋਂ ਜੁਆਬ ਦੇ ਦਿੰਦਾ ਜਾਂ ਚਲਾਕੀ ਨਾਲ ਟਾਲ ਦਿੰਦਾ ਜਾਂ ਕੋਈ ਨਵੀਂ ਸ਼ਰਾਰਤ ਕਰ ਦਿੰਦਾ ਉਸਨੂੰ ਔਰਤਾਂ-ਮਰਦ ਇਹ ਕਹਿ ਦਿੰਦੇ ਸਨ ਕਿ ਇਹ ਬੜਾ ਫਲਾਤੂ (ਅਫਲਾਤੂਨ ਦਾ ਵਿਗਾੜਿਆ ਹੋਇਆ ਨਾਮ) ਹੈ। ਅਫਲਾਤੂਨ ਦਾ ਇਹ ਵਿਗੜਿਆ ਹੋਇਆ ਨਾਂਅ ਫ਼ਿਲਾਸਫ਼ਰਾਂ ਜਾਂ ਫ਼ਿਲਾਸਫ਼ੇ ਤੋਂ ਕੋਈ ਚੰਗੀ ਗੱਲ ਦੀ ਝਾਕ ਨਾ ਰੱਖਣ ਦੀ ਹੀ ਗੱਲ ਦਾ ਸੰਕੇਤ ਕਰਦਾ ਹੈ। ਚਲੋ ਖੈਰ..।

ਆਪਾਂ ਪਹਿਲਾਂ ਫ਼ਲਸਫ਼ੇ ਦੇ ਸ਼ਾਬਦਿਕ ਅਰਥ ਦੇਖਦੇ ਹਾਂ। ਫ਼ਲਸਫ਼ਾ ਸ਼ਬਦ ਯੂਨਾਨੀ ਭਾਸ਼ਾ ਦੇ ਸ਼ਬਦ ਫ਼ਿਲੋ philo ਭਾਵ ਪਿਆਰ ਅਤੇ sophos ਭਾਵ ਅਕਲ ਨੂੰ ਮਿਲਾਕੇ ਬਣਿਆ ਹੈ। ਭਲਾਂ ਜੇਕਰ ਅਕਲ ਨੂੰ ਪਿਆਰ ਕਰਨ ਨੂੰ ਫ਼ਲਸਫ਼ਾ ਕਿਹਾ ਜਾਂਦਾ ਹੈ ਤਾਂ ਕੀ ਕੋਈ ਅਜਿਹਾ ਇਨਸਾਨ ਹੋ ਸਕਦਾ ਹੈ ਕਿ ਕੋਈ ਇਹ ਕਹੇ ਕਿ ਮੈਂ ਅਕਲ ਨੂੰ ਪਿਆਰ ਨਹੀਂ ਕਰਦਾ/ਕਰਦੀ, ਭਾਵ ਉਹ ਬੇਅਕਲ ਰਹਿਣਾ ਹੀ ਪਸੰਦ ਕਰਦਾ ਹੈ? ਅਜਿਹਾ ਕੋਈ ਇਨਸਾਨ ਨਹੀਂ ਕਹੇਗਾ। ਕਿਉਂਕਿ ਸਾਡੇ ਪੰਜਾਬ ਸੂਬੇ ਅੰਦਰ ਤਾਂ ਇਸਦੇ ਉਲਟ ਇੱਕ ਕਹਾਵਤ ਬੜੀ ਪ੍ਰਚੱਲਿਤ ਰਹੀ ਹੈ ਕਿ "ਆਪਣੀ ਅਕਲ ਤੇ ਬੇਗਾਨਾ ਧਨ" ਹਰ ਕਿਸੇ ਨੂੰ ਵੱਡਾ ਲੱਗਦਾ ਹੈ? ਭਾਵ ਹਰ ਕੋਈ ਆਪਣੇ ਆਪ ਨੂੰ ਅਕਲਮੰਦ ਕਹਿਲਾਉਣਾ ਤੇ ਦਿਖਾਉਣਾ ਪਸੰਦ ਕਰਦਾ ਹੈ। ਫਿਰ ਫ਼ਲਸਫ਼ੇ ਨਾਲ ਬੇਲਾਗਤਾ ਦਿਖਾਉਣ ਦੀ ਕੀ ਤੁਕ ਹੈ? ਕੋਈ ਨਹੀਂ।

ਹੋਰ ਲਵੋ, ਹਰ ਮਨੁੱਖ ਕੁਦਰਤੀ ਵਰਤਾਰਿਆਂ ਬਾਰੇ ਵੀ ਕੋਈ ਨਾ ਕੋਈ ਦ੍ਰਿਸ਼ਟੀਕੋਣ ਰੱਖਦਾ ਹੈ। ਇਹ ਪ੍ਰਕਿਰਤੀ ਕੀ ਹੈ? ਇਸ ਵਿੱਚ ਵਾਪਰਦੀਆਂ ਘਟਨਾਵਾਂ ਕਿਉਂ ਤੇ ਕਿਵੇਂ ਵਾਪਰਦੀਆਂ ਹਨ? ਉਹ ਬ੍ਰਹਿਮੰਡ ਵਿੱਚ ਝਾਤ ਪਾਉਣੀ ਚਾਹੁੰਦਾ ਹੈ ਭਾਵ ਚੰਦ, ਸੂਰਜ, ਤਾਰੇ ਤੇ ਗ੍ਰਹਿ ਕਿੱਥੋਂ ਆਏ, ਇਹ ਕਿਸ ਆਸਰੇ ਖੜ੍ਹੇ ਹਨ, ਧਰਤੀ ਉੱਪਰ ਜੋ ਮੌਜੂਦ ਹੈ, ਉਹ ਕਿੱਥੋਂ ਆਇਆ, ਕਿਵੇਂ ਆਇਆ? ਭਾਵ ਹਵਾ, ਪਾਣੀ, ਜੀਵ, ਬਨਸਪਤੀ ਆਦਿ ਵਗੈਰਾ। ਦੇਸ਼-ਵਿਦੇਸ਼ ਵਿੱਚ ਜੋ ਵਾਪਰਦਾ ਹੈ, ਉਸ ਬਾਰੇ ਸੋਚਦਾ ਹੈ ਅਤੇ ਮਨੁੱਖ ਮਰਨ ਤੋਂ ਬਾਅਦ ਕੀ ਬਣਦਾ ਹੈ ਭਾਵ ਕਿੱਥੇ ਚਲਾ ਜਾਂਦਾ ਹੈ। ਇਸ ਤਰ੍ਹਾਂ ਦੇ ਸਵਾਲਾਂ ਬਾਰੇ ਸੋਚਣਾ ਸਭ ਕੁੱਝ ਦਾਰਸ਼ਨਿਕ (ਫ਼ਲਸਫ਼ਾਨਾ) ਸੁਆਲਾਂ ਬਾਰੇ ਸੋਚਣਾ ਹੀ ਤਾਂ ਬਣਦਾ ਹੈ।

ਅੱਜ ਹਰ ਕੋਈ ਸਾਧਾਰਣ ਤੋਂ ਸਾਧਰਣ ਇਨਸਾਨਾਂ ਤੋਂ ਲੈ ਕੇ ਪ੍ਰੋਫੈਸਰਾਂ ਤੱਕ ਸਭ ਦੇ ਸਭ ਸੋਚਦੇ ਹਨ ਤੇ ਕੋਈ ਨਾ ਕੋਈ ਆਪਣਾ ਵਿਚਾਰ ਰੱਖਦੇ ਹਨ ਤੇ ਪ੍ਰਚਾਰਦੇ ਵੀ ਹਨ ਕਿ ਅੱਜ ਕਿਰਤੀ ਭੁੱਖੇ ਕਿਉਂ ਮਰਦੇ ਹਨ ਜਦੋਂ ਕਿ ਕੁੱਝ ਮੁੱਠੀ ਭਰ ਲੋਕ ਵਿਹਲੇ ਰਹਿਕੇ ਵੀ ਮੌਜਾਂ ਮਾਣਦੇ ਹਨ? ਜਾਂ ਭ੍ਰਿਸ਼ਟਾਚਾਰ ਕਿਉਂ ਹੈ? ਕੋਈ ਦੇਸ਼ ਪਛੜਿਆ ਹੈ ਅਤੇ ਕੋਈ ਉੱਨਤ ਕਿਉਂ ਹੈ? ਕੁੱਝ ਲੋਕ ਮਹਿਲਾਂ ਅੰਦਰ ਅਤੇ ਕੁੱਝ ਲੋਕ ਝੁੱਗੀਆਂ ਜਾਂ ਖੁੱਲ੍ਹੇ ਅਸਮਾਨ ਥੱਲੇ ਕਿਉਂ ਜੀਵਨ ਬਤੀਤ ਕਰਦੇ ਹਨ? ਰਾਜ ਪਲਟੇ ਤੇ ਇਨਕਲਾਬ ਕਿਉਂ ਹੁੰਦੇ ਹਨ?

ਇਸੇ ਤਰ੍ਹਾਂ ਹੋਰ ਅਨੇਕਾਂ ਹੀ ਸਵਾਲ ਮਨੁੱਖੀ ਦਿਮਾਗਾਂ ਅੰਦਰ ਆਉਂਦੇ ਹਨ ਅਤੇ ਹਰ ਕੋਈ ਇਹਨਾਂ ਦੀ ਆਪੋ-ਆਪਣੇ ਦ੍ਰਿਸ਼ਟੀਕੋਣ ਅਨੁਸਾਰ ਵਿਆਖਿਆ ਕਰਦਾ ਹੈ।

ਸੋ ਪਹਿਲਾਂ ਆਪਾਂ ਇਹ ਦੇਖਦੇ ਹਾਂ ਕਿ ਦ੍ਰਿਸ਼ਟੀਕੋਣ ਕੀ ਹੈ? ਇਹ ਸੰਸਾਰ ਕੀ ਹੈ, ਕੀ ਸੀ, ਅਤੇ ਕੀ ਹੋਵੇਗਾ? ਜਿਵੇਂ

ਕੋਈ ਇਨ੍ਹਾਂ ਨੂੰ ਸਮਝਦਾ ਜਾਂ ਸੰਬੋਧਨ ਕਰਦਾ ਹੈ, ਇਹ ਉਸਦਾ ਨਜ਼ਰੀਆ ਜਾਂ ਦ੍ਰਿਸ਼ਟੀਕੋਣ (ਅੱਗੇ ਤੋਂ ਸ਼ਬਦ ਨਜ਼ਰੀਆ ਵਰਤਿਆ ਜਾਵੇਗਾ) ਕਹਿਲਾਉਂਦਾ ਹੈ। ਇੱਥੇ ਇੱਕ ਗੱਲ ਮਹੱਤਵਪੂਰਨ ਇਹ ਹੈ ਕਿ ਮਨੁੱਖ ਦਾ ਇਹ ਨਜ਼ਰੀਆ ਵੀ ਅਖੰਡ ਤੇ ਸਹੀ ਹੋਣਾ ਚਾਹੀਦਾ ਹੈ।

ਜੀਵਨ 'ਚ ਮਨੁੱਖ ਦਾ ਅਖੰਡ ਨਜ਼ਰੀਆ ਹੋਣਾ ਕਿਉਂ ਜ਼ਰੂਰੀ ਹੈ? ਇਸ ਸਬੰਧੀ ਇੱਕ ਨਿੱਜੀ ਮਿਸਾਲ ਪੇਸ਼ ਹੈ। ਇੱਕ ਵਾਰੀ ਸਾਡਾ ਇੱਕ ਰਿਸ਼ਤੇਦਾਰ ਕਿਸੇ ਡਾਕਟਰ ਕੋਲ ਦਾਖਲ ਕਰਵਾਇਆ। ਉਹ ਨਾਮੀਂ ਡਾਕਟਰ ਸੀ। ਆਪਰੇਸ਼ਨਾਂ ਤੱਕ ਨੂੰ ਸਹੀ ਕਰਦਾ ਸੀ। ਪਰ ਸਾਡਾ ਮਰੀਜ਼ ਜ਼ਿਆਦਾ ਢਿੱਲਾ ਹੋਣ 'ਤੇ ਅਸੀਂ ਛੁੱਟੀ ਲੈਣੀ ਚਾਹੀ। ਜਦੋਂ ਉਸ ਡਾਕਟਰ ਨਾਲ ਗੱਲ ਕਰਨ ਵਾਸਤੇ ਟੈਲੀਫੋਨ 'ਤੇ ਗੱਲ ਕੀਤੀ ਤਾਂ ਪਤਾ ਚੱਲਿਆ ਕਿ ਉਹ ਡਾਕਟਰ ਆਪਣੇ ਘਰੇ ਕਿਸੇ ਦੈਵੀ-ਸ਼ਕਤੀ ਦੀ ਪੂਜਾ ਕਰਨ ਲਈ ਭੰਡਾਰਾ ਕਰਵਾ ਰਿਹਾ ਹੈ। ਇਸ ਲਈ ਡਾਕਟਰ ਸਾਹਿਬ ਦਾ ਆਮ ਵਰਤੋਂ 'ਚ ਜਿਹੜਾ ਨਜ਼ਰੀਆ ਸੀ, ਉਹ ਨਾ ਰਿਹਾ ਅਤੇ ਗਲਤ ਵੀ ਹੋ ਗਿਆ।

ਸੋ ਜਿਸ ਵੀ ਇਨਸਾਨ ਦਾ ਨਜ਼ਰੀਆ ਖੰਡਤ ਹੋਵੇਗਾ ਉਹ ਕਿਸੇ ਮਾਮਲੇ ਨੂੰ ਹੋਰ ਤਰ੍ਹਾਂ ਦੇਖੇਗਾ ਤੇ ਨਿਬੇੜੇਗਾ ਅਤੇ ਕਿਸੇ ਹੋਰ ਦੂਸਰੇ ਮਾਮਲੇ 'ਚ ਹੋਰ ਤਰ੍ਹਾਂ ਪੇਸ਼ ਆਵੇਗਾ। ਇਸ ਲਈ ਹਰ ਇਨਸਾਨ ਲਈ ਇਹ ਜ਼ਰੂਰੀ ਹੈ ਕਿ ਉਸਦਾ ਨਜ਼ਰੀਆ ਅਖੰਡ ਤੇ ਸਹੀ ਹੋਵੇ ਤਾਂ ਹੀ ਉਹ ਇਸ ਸੰਸਾਰ ਨੂੰ ਸਮਝ ਸਕਦਾ ਹੈ, ਬਦਲਣ 'ਚ ਆਪਣਾ ਹਿੱਸਾ ਪਾ ਸਕਦਾ ਹੈ ਅਤੇ ਮਨੁੱਖਤਾ ਦੀ ਭਲਾਈ ਕਰਨ ਵਾਲਾ ਢਾਂਚਾ ਉਸਾਰਨ 'ਚ ਸਹੀ ਯੋਗਦਾਨ ਪਾ ਸਕਦਾ ਹੈ। ਸੋ ਉਪਰੋਕਤ ਮਿਸਾਲ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਜੇਕਰ ਵਸਤਾਂ ਤੇ ਵਰਤਾਰਿਆਂ ਨੂੰ ਦੇਖਣ-ਸਮਝਣ ਦਾ ਨਜ਼ਰੀਆ ਹੀ ਇਨਸਾਨ ਦਾ ਸਹੀ ਨਹੀਂ ਹੋਵੇਗਾ ਤਾਂ ਫਿਰ ਉਸਦਾ ਅਮਲ ਵੀ ਠੀਕ ਨਹੀਂ ਹੋਵੇਗਾ।

ਹੁਣ ਸਵਾਲ ਉੱਠ ਸਕਦਾ ਹੈ ਕਿ ਕੀ ਭੌਤਿਕ ਵਿਗਿਆਨ, ਜੀਵ ਵਿਗਿਆਨ, ਰਸਾਇਣ ਵਿਗਿਆਨ, ਖਗੋਲ ਵਿਗਿਆਨ ਅਤੇ ਇਤਿਹਾਸ ਪੜ੍ਹ ਕੇ ਸੰਸਾਰ ਬਾਰੇ ਕਿਸੇ ਦਾ ਇੱਕ ਅਖੰਡ ਤੇ ਸਹੀ ਨਜ਼ਰੀਆ ਨਹੀਂ ਬਣਦਾ? ਨਹੀਂ ਬਣਦਾ। ਇਸ ਬਾਰੇ ਆਪਾਂ ਇੱਕ ਮਿਸਾਲ ਲੈ ਕੇ ਗੱਲ ਸਪੱਸ਼ਟ ਕਰਦੇ ਹਾਂ।

ਇਹ ਸਾਰੇ ਵਿਗਿਆਨ ਮਨੁੱਖ ਨੂੰ ਆਪੋ-ਆਪਣੇ ਵਿਗਿਆਨਕ ਖੇਤਰਾਂ ਦਾ ਗਿਆਨ ਦਿੰਦੇ ਹਨ ਪ੍ਰੰਤੂ ਉਹ ਸਮੁੱਚੀ ਸ੍ਰਿਸ਼ਟੀ ਬਾਰੇ ਇੱਕ ਅਖੰਡ ਨਜ਼ਰੀਆ ਨਹੀਂ ਦਿੰਦੇ। ਇਹ ਗੱਲ ਨੂੰ ਸਮਝਣ ਲਈ ਉਦਾਹਰਣ ਦਿੰਦੇ ਹਾਂ। ਪ੍ਰਸਿੱਧ ਭੌਤਿਕ ਵਿਗਿਆਨੀ ਨਿਊਟਨ ਬਾਰੇ ਇੱਕ ਮਿਸਾਲ ਲੈਂਦੇ ਹਾਂ।

ਨਿਊਟਨ ਬਾਰੇ ਰਾਧੇ ਸ਼ਿਆਮ ਤਿਵਾੜੀ ਦੁਆਰਾ ਲਿਖੀ ਅਤੇ ਬਲਬੀਰ ਲੌਂਗੋਵਾਲ ਦੁਆਰਾ ਅਨੁਵਾਦਤ ਕਵਿਤਾ "ਨਿਊਟਨ" ਹੇਠ ਪੇਸ਼ ਕੀਤੀ ਜਾ ਰਹੀ ਹੈ:-

ਨਿਊਟਨ ਨੇ ਇਹ
ਤਾਂ ਸੋਚ ਲਿਆ
ਕਿ ਸੇਬ
ਦਰਖਤ ਤੋਂ ਹੇਠਾਂ
ਕਿਉਂ ਡਿੱਗਦਾ ਹੈ
ਪਰ
ਇਹ ਨਹੀਂ ਸੋਚਿਆ
ਕਿ ਹੇਠਾਂ ਡਿੱਗ ਕੇ ਵੀ
ਹੇਠਲਿਆਂ ਨੂੰ ਕਿਉਂ ਨਹੀਂ ਮਿਲਦਾ

ਇਹ ਕਿਉਂ ਹੋਇਆ? ਕਿਉਂਕਿ ਭੌਤਿਕ ਵਿਗਿਆਨੀ ਹੋਣ ਕਰਕੇ ਨਿਊਟਨ ਨੇ ਇਹ ਤਾਂ ਖੋਜ ਲਿਆ ਕਿ ਧਰਤੀ 'ਚ ਗਰੂਤਾ ਖਿੱਚ ਹੋਣ ਕਾਰਨ ਦਰਖਤ ਤੋਂ ਫਲ ਹੇਠਾਂ ਡਿੱਗਦਾ ਹੈ ਪਰ ਹੇਠਾਂ ਡਿੱਗ ਕੇ ਵੀ ਸਮਾਜ 'ਚ ਰਹਿ ਰਹੇ ਹੇਠਲੇ ਲੋਕਾਂ (ਭਾਵ ਗਰੀਬ ਲੋਕਾਂ) ਨੂੰ ਕਿਉਂ ਨਹੀਂ ਮਿਲਦਾ, ਇਹ ਉਸਦੀ ਖੋਜ ਦਾ ਖੇਤਰ ਹੀ ਨਹੀਂ ਸੀ ਜਿਸ ਕਰਕੇ ਉਸਦੀ ਖੋਜ ਵਿੱਚ ਇਸਦਾ ਜਵਾਬ ਸ਼ਾਮਿਲ ਨਹੀਂ ਹੋ ਸਕਦਾ ਸੀ ਅਤੇ ਨਾ ਹੀ ਹੋਇਆ। ਕਿਉਂਕਿ ਸਮਾਜਿਕ ਨਾ-ਬਰਾਬਰੀ ਕਿਉਂ ਹੈ, ਇਹ ਸਮਾਜੀ-ਆਰਥਕਤਾ (socio-economic) ਵਿਗਿਆਨ ਦਾ ਵਿਸ਼ਾ ਹੈ।ਬਸ, ਇੱਥੋਂ ਹੀ ਫ਼ਲਸਫ਼ੇ ਦੀ ਮਹੱਤਤਾ ਦੇਖਣੀ ਚਾਹੀਦੀ ਹੈ।

ਫ਼ਲਸਫ਼ੇ ਦਾ ਯਾਨੀ ਅਕਲ ਨੂੰ ਪਿਆਰ ਕਰਨ ਦਾ ਸਾਡੇ ਜੀਵਨ ਅੰਦਰ ਅਤਿਅੰਤ ਮਹੱਤਵ ਹੈ ਜਾਂ ਇਸਨੂੰ ਹੋਰ ਜ਼ੋਰਦਾਰ ਸ਼ਬਦਾਂ 'ਚ ਕਹਿਣਾ ਹੋਵੇ ਤਾਂ **ਫ਼ਲਸਫ਼ੇ ਤੋਂ ਬਿਨਾ ਕੋਈ ਜੀਵਨ ਨਹੀਂ ਜਿਉਂ ਰਿਹਾ ਹੁੰਦਾ**। ਹਾਂ, ਸਬੰਧਤ ਇਨਸਾਨ ਨੂੰ ਇਹ ਭਰਮ ਹੋ ਸਕਦਾ ਹੁੰਦਾ ਹੈ ਕਿ ਉਹ ਇਨਸਾਨ ਕਿਸੇ ਫ਼ਲਸਫ਼ੇ ਨੂੰ ਨਹੀਂ ਮੰਨਦਾ। ਪਰ ਹਰ ਇਨਸਾਨ ਕਿਸੇ ਨਾ ਕਿਸੇ ਫ਼ਲਸਫ਼ੇ ਨੂੰ ਮੰਨਦਾ ਹੋਇਆ ਆਪਣਾ ਜੀਵਨ ਬਤੀਤ ਕਰ ਰਿਹਾ ਹੁੰਦਾ ਹੈ। ਆਪਾਂ ਫ਼ਲਸਫ਼ੇ ਬਾਰੇ ਭਾਵੇਂ ਸ਼ਾਬਦਿਕ ਅਰਥਾਂ ਬਾਰੇ ਤਾਂ ਗੱਲ ਕਰ ਲਈ ਹੈ। ਹੁਣ ਅੱਗੇ ਫ਼ਲਸਫ਼ੇ ਬਾਰੇ ਸਿਧਾਂਤਕ ਵਿਆਖਿਆ ਕਰਦੇ ਹਾਂ।

**ਫ਼ਲਸਫ਼ਾ ਕੀ ਹੈ?**

**ਫ਼ਲਸਫ਼ਾ ਕੁਦਰਤ, ਸਮਾਜ ਤੇ ਸੋਚ ਦੇ ਵਿਕਾਸ ਦੇ ਬੁਨਿਆਦੀ ਤੇ ਅਤੀ ਆਮ ਨੇਮਾਂ ਦਾ ਵਿਗਿਆਨ ਹੈ।**

ਇਸ ਰਾਹੀਂ ਹੀ ਸਹੀ ਸੰਸਾਰ ਨਜ਼ਰੀਆ ਪ੍ਰਾਪਤ ਕੀਤਾ ਜਾ ਸਕਦਾ। ਸ਼ਰਤ ਇਹ ਹੈ ਕਿ ਮਨੁੱਖ ਦੁਆਰਾ ਅਪਣਾਇਆ

ਗਿਆ ਫ਼ਲਸਫ਼ਾ ਠੀਕ ਹੋਵੇ।

ਫ਼ਲਸਫ਼ੇ ਦੇ ਸਵਾਲ ਨੂੰ ਸਮਝਣ ਲਈ ਆਪਾਂ ਮਾਰਕਸਵਾਦੀ ਫ਼ਲਸਫ਼ੇ ਦੀ ਮਿਸਾਲ ਲੈਂਦੇ ਹਾਂ।ਮਾਰਕਸਵਾਦੀ ਫ਼ਲਸਫ਼ੇ ਦਾ ਇੱਕ ਨਿਯਮ ਹੈ–ਦੋ ਵਿਰੋਧੀਆਂ ਦੀ ਏਕਤਾ ਅਤੇ ਟੱਕਰ। ਇਸ ਨਿਯਮ ਨੂੰ ਸਮਝਣ ਲਈ ਆਪਾਂ ਇਸਨੂੰ ਲਾਗੂ ਕਰਕੇ ਦੇਖਦੇ ਹਾਂ ਤਾਂ ਕਿ ਇਹ ਸਪੱਸ਼ਟ ਹੋ ਸਕੇ ਕਿ ਇਹ ਸਮੁੱਚੇ ਸੰਸਾਰ ਵਿੱਚ ਹਰ ਸ਼ੈਅ ਅਤੇ ਵਰਤਾਰੇ ਦੇ ਹੋਂਦ ਵਿੱਚ ਆਉਣ ਅਤੇ ਉਸਦੇ ਤਬਦੀਲ ਹੋ ਕੇ ਹੋਰ ਰੂਪ ਵਟਾਉਣ ’ਤੇ ਕਿਵੇਂ ਲਾਗੂ ਹੁੰਦਾ ਹੈ।

ਪਹਿਲਾਂ ਮਨੁੱਖੀ ਜੀਵਨ ਬਾਰੇ। ਇਸ ਨਿਯਮ ਦੇ ਪਹਿਲੇ ਹਿੱਸੇ “ਦੋ ਵਿਰੋਧੀਆਂ ਦਰਮਿਆਨ ਏਕਤਾ” ਵਾਲੇ ਹਿੱਸੇ ਨੂੰ ਲਾਗੂ ਕਰਦੇ ਹਾਂ।ਮਨੁੱਖੀ ਜੀਵਨ ਵੱਲ ਝਾਤ ਮਾਰੋ। ਕਈ ਕਹਿਣਗੇ ਕਿ ਮਰਨਾ ਸੱਚ, ਜਿਉਣਾ ਝੂਠ।ਇਸ ਫ਼ਲਸਫ਼ੇ ਦੇ ਅਨੁਸਾਰੀ ਸਾਡੇ ਪੰਜਾਬ ਅੰਦਰ ਇੱਕ ਪੰਥ ਵਿਚਰਦਾ ਰਿਹਾ ਹੈ। ਇਸ ਪੰਥ ਨੂੰ ਕੀ ਕਿਹਾ ਜਾਂਦਾ ਸੀ, ਪੁਰਾਣੇ ਬਜ਼ੁਰਗਾਂ ਦੇ ਦੱਸਿਆ ਹੋਇਆ ਨਾਂ ਇੱਥੇ ਲਿਖਣਾ ਸੱਭਿਅਕ ਨਹੀਂ ਹੈ।ਉਹ ਇੱਕ–ਦੂਸਰੇ ਨੂੰ ਜਦੋਂ ਮਿਲਦੇ ਸਨ ਤਾਂ ਜੱਫੀ ਪਾ ਕੇ ਰੋ ਪੈਂਦੇ ਸਨ।ਉਹ ਕਹਿਣ ਲੱਗਦੇ ਸਨ ਕਿ ਆਪਾਂ “ਮਰ ਜਾਣਾ ਹੈ”। ਉਨ੍ਹਾਂ ਦਾ ਫ਼ਲਸਫ਼ਾ ਉਨ੍ਹਾਂ ਨੂੰ ਇਹੋ ਅਗਵਾਈ ਦਿੰਦਾ ਸੀ।

ਪਰ ਇੱਥੇ ਸਵਾਲ ਉੱਠਦਾ ਹੈ ਕਿ ਜੇਕਰ ਜੀਵਨ ਹੀ ਨਹੀਂ ਤਾਂ ਮੌਤ ਕੀਹਦੀ? ਇਹ ਫ਼ਲਸਫ਼ਾ ਇਸ ਗੱਲ ਦਾ ਸੰਤੁਸ਼ਟੀਜਨਕ ਜਵਾਬ ਨਹੀਂ ਸੀ ਦਿੰਦਾ। ਹਕੀਕਤ ਕੀ ਹੈ? ਮਨੁੱਖ ਜਨਮਦਾ ਹੈ, ਮਰਦਾ ਹੈ। ਭਾਵ ਮਨੁੱਖੀ ਜੀਵਨ ਅਤੇ ਮੌਤ ਵਰਗੇ ਦੋ ਟਕਰਾਵੇਂ ਪੱਖ ਹਨ।ਇਸ ਵਿੱਚੋਂ ਕਿਸੇ ਇੱਕ ਨੂੰ ਖਤਮ ਕਰਨ ਦੀ ਕਲਪਨਾ ਕਰਕੇ ਦੇਖੋ।ਮੰਨ ਲਵੋ ਮੌਤ ਕੱਟ ਦੇਵੋ, ਫਿਰ ਜੀਵਨ ਸ਼ਬਦ ਦੀ ਹੀ ਲੋੜ ਨਹੀਂ ਰਹਿਣੀ। ਇਸੇ ਤਰ੍ਹਾਂ ਜੀਵਨ ਸ਼ਬਦ ਕੱਟ ਦੇਵੋ, ਫਿਰ ਮੌਤ ਸ਼ਬਦ ਦੀ ਹੀ ਕੋਈ ਲੋੜ ਨਹੀਂ ਰਹਿਣੀ।ਸੋ ਮਨੁੱਖੀ ਵਰਤਾਰਾ ਵੀ “ਜੀਵਨ ਅਤੇ ਮੌਤ ਦੇ ਦੋ ਵਿਰੋਧੀਆਂ” ਦੀ ਏਕਤਾ ਹੀ ਹੈ।

ਇਹੀ ਨਹੀਂ ਮਨੁੱਖੀ ਉਮਰ ਦੀ ਗੱਲ ਲੈ ਲਵੋ।ਕਈ ਕਹਿਣਗੇ ਕਿ ਮੈਂ ਦਸ ਸਾਲ ਵੱਡਾ ਹੋ ਗਿਆ ਹਾਂ।ਪਰ ਉਹ ਇਸਦੇ ਵਿਰੋਧੀ ਪੱਖ ਤੋਂ ਅਣਜਾਣ ਰਹਿਣਗੇ। ਵਿਰੋਧੀ ਪੱਖ ਇਹ ਕਿ ਜੇਕਰ ਉਸਨੇ 10 ਸਾਲ ਦੀ ਉਮਰ ਹੰਢਾ ਲਈ ਤਾਂ ਇਸਦਾ ਭਾਵ ਕਿ ਉਸਦੀ ਉਮਰ 10 ਸਾਲ ਛੋਟੀ ਹੋ ਗਈ ਹੈ।

ਹੁਣ ਇਸ ਦੇ ਦੂਸਰੇ ਪੱਖ “ਵਿਰੋਧੀਆਂ ਦਰਮਿਆਨ ਟੱਕਰ” ਵਾਲੇ ਹਿੱਸੇ ਨੂੰ ਢੁਕਾ ਕੇ ਦੇਖੋ।ਸਾਡੇ ਮਨੁੱਖੀ ਸਰੀਰ ਅੰਦਰ ਦੋ ਕਿਸਮ ਦੀਆਂ ਪ੍ਰੀਕ੍ਰਿਆਵਾਂ ਚੱਲਦੀਆਂ ਹਨ–ਉਸਾਰੂ ਅਤੇ ਢਾਹੂ।ਜਦੋਂ ਤੱਕ ਉਸਾਰੂ ਪ੍ਰਕ੍ਰਿਆ ਭਾਰੂ ਰਹਿੰਦੀ ਹੈ ਤਾਂ ਇਨਸਾਨ ਚੜ੍ਹਦੀਆਂ ਕਲਾਂ ’ਚ ਜਾਂਦਾ ਰਹਿੰਦਾ ਹੈ ਪਰ ਜਦੋਂ ਢਾਹੂ ਪ੍ਰਕ੍ਰਿਆ ਹੌਲੀ–ਹੌਲੀ ਜ਼ੋਰ ਫੜਦੀ ਜਾਂਦੀ ਹੈ ਤਾਂ ਇਨਸਾਨ ’ਤੇ ਬੁਢਾਪਾ ਆ ਜਾਂਦਾ ਹੈ ਜਾਂ ਇਸ ਤੋਂ ਪਹਿਲਾਂ ਵੀ ਕਿਸੇ ਕਾਰਨ ਇਸ ਦੇ ਪੂਰੀ ਤਰ੍ਹਾਂ ਭਾਰੂ ਹੋਣ ’ਤੇ ਉਸਦੀ ਮੌਤ ਹੋ ਜਾਂਦੀ ਹੈ।ਸੋ ਇਹ “ਦੋ ਵਿਰੋਧੀਆਂ ਦੀ ਏਕਤਾ ਅਤੇ ਟੱਕਰ” ਵਾਲਾ ਨਿਯਮ ਮਨੁੱਖੀ ਜੀਵਨ ’ਤੇ ਵੀ ਢੁੱਕਦਾ ਹੈ।

ਹੁਣ ਸਮਾਜ ਬਾਰੇ।ਸਮਾਜ ਅੰਦਰ ਗੁਲਾਮਦਾਰੀ ਯੁੱਗ ਦੀ ਗੱਲ ਲਵੋ।ਉਦੋਂ ਗੁਲਾਮ ਅਤੇ ਗੁਲਾਮ–ਮਾਲਕ ਮੁੱਖ ਤੌਰ ’ਤੇ ਦੋ ਵਿਰੋਧੀ ਜਮਾਤਾਂ ਸਨ। ਜੇਕਰ ਗੁਲਾਮ ਨਾ ਹੁੰਦੇ ਤਾਂ ਗੁਲਾਮ–ਮਾਲਕ ਨਹੀਂ ਹੋ ਸਕਦੇ ਸਨ।ਜੇਕਰ ਗੁਲਾਮ–ਮਾਲਕ ਨਾ ਹੁੰਦੇ ਤਾਂ ਗੁਲਾਮ ਨਹੀਂ ਹੋ ਸਕਦੇ ਸਨ। ਇਸ ਲਈ ਇਸ ਨਿਯਮ ਦਾ ਪਹਿਲਾ ਹਿੱਸਾ–ਦੋ ਵਿਰੋਧੀਆਂ ਦੀ ਏਕਤਾ ਵਾਲਾ ਤਾਂ ਲਾਗੂ ਹੋ ਗਿਆ। ਹੁਣ ਇਸੇ ਨਿਯਮ ਦੇ ਦੂਸਰੇ ਹਿੱਸੇ “ਵਿਰੋਧੀਆਂ ਦੀ ਟੱਕਰ” ਨੂੰ ਲਾਗੂ ਕਰਕੇ ਦੇਖੋ।ਗੁਲਾਮਾਂ ਦੀ ਲੁੱਟ ਹੋਣ ਕਰਕੇ ਉਨ੍ਹਾਂ ਦੀ ਜ਼ਿੰਦਗੀ ਦੁਰਦਸ਼ਾ ਵਾਲੀ ਸੀ ਅਤੇ ਗੁਲਾਮਾਂ–ਮਾਲਕਾਂ ਦੀ ਆਰਾਮ–ਪ੍ਰਸਤੀ ਵਾਲੀ ਜ਼ਿੰਦਗੀ ਭਾਵ ਦੋਨੋਂ ਜਮਾਤਾਂ ਦੇ ਜੀਵਨ–ਹਾਲਤਾਂ ’ਚ ਵਿਰੋਧ ਸੀ। ਇਸੇ ਵਿਰੋਧ ਨੇ ਗੁਲਾਮਾਂ ਦੀਆਂ ਬਗਾਵਤਾਂ ਨੂੰ ਜਨਮ ਦਿੱਤਾ, ਗੁਲਾਮਾਂ ਅਤੇ ਗੁਲਾਮ–ਮਾਲਕਾਂ ਦਰਮਿਆਨ ਟੱਕਰ ਹੋਈ।ਸੋ ਇਸਦਾ ਦੂਸਰਾ ਹਿੱਸਾ “ਵਿਰੋਧੀਆਂ ਦੀ ਟੱਕਰ” ਵੀ ਢੁੱਕਦਾ ਹੈ।

ਹੁਣ ਮਨੁੱਖੀ ਸੋਚ ’ਤੇ ਢੁਕਾ ਕੇ ਦੇਖਦੇ ਹਾਂ।ਮਨੁੱਖੀ ਚੇਤਨਾ ਅੰਦਰ ਸਕਾਰਾਤਮਕ ਤੇ ਨਕਾਰਆਤਮਕ ਵਿਚਾਰ ਕਾਰਜ ਕਰਦੇ ਰਹਿੰਦੇ ਹਨ।ਉਨ੍ਹਾਂ ਅੰਦਰ ਹਮੇਸ਼ਾ ਜੱਦੋਜਹਿਦ ਹੁੰਦੀ ਰਹਿੰਦੀ ਹੈ।ਜੋ ਵਿਚਾਰ ਮਨੁੱਖੀ ਸੋਚ ’ਤੇ ਭਾਰੂ ਹੁੰਦਾ ਹੈ ਉਹੋ ਜਿਹਾ ਹੀ ਮਨੁੱਖ ਕਰਮ ਕਰਦਾ ਹੈ। ਦਰੁਸਤ ਵਿਚਾਰ ਵਿਕਾਸ ਵੱਲ ਲਿਜਾਂਦੇ ਹਨ।ਮਿਸਾਲ ਵਜੋਂ ਜੇਕਰ ਇਤਿਹਾਸ ’ਤੇ ਝਾਤ ਪਾਈ ਜਾਵੇ ਤਾਂ ਅਸੀਂ ਸ਼ਹੀਦਾਂ ਦੀ ਬਹੁਤ ਲੰਬੀ ਲਿਸਟ ਦੇਖਦੇ ਹਾਂ।ਇਨ੍ਹਾਂ ਸਭ ਦੇ ਸਾਹਮਣੇ ਵੀ ਆਮ ਲੋਕਾਂ ਵਾਂਗ ਨਿੱਜੀ ਜੀਵਨ ਜਿਉਣ ਅਤੇ ਸਮੂਹਿਕ ਜੀਵਨ ਲਈ ਆਪਣਾ ਜੀਵਨ ਲੇਖੇ ਲਾਉਣ ਦਾ ਵਿਰੋਧ ਸੀ।ਇਸ ਵਿੱਚੋਂ ਜੇਕਰ ਨਿੱਜੀ ਜੀਵਨ ਜਿਉਣ ਦੀ ਸੋਚ ਭਾਰੂ ਹੁੰਦੀ ਤਾਂ ਉਨ੍ਹਾਂ ਨੇ ਵੀ ਆਮ ਲੋਕਾਂ ਦੀ ਤਰ੍ਹਾਂ ਜੀਵਨ ਜਿਉਣਾ ਸੀ।ਪਰ ਉਨ੍ਹਾਂ ਦੇ ਸੋਚ ਅੰਦਰਲੇ ਚੱਲਦੇ ਵਿਰੋਧ ’ਚੋਂ ਉਹ ਆਪਣੀਆਂ ਨਿੱਜੀ ਸੁੱਖ–ਸਹੂਲਤਾਂ ਵਾਲੇ ਜੀਵਨ ਨੂੰ ਤਿਆਗ ਕੇ ਸਮੇਂ ਦੀਆਂ ਹਕੂਮਤਾਂ ਨਾਲ ਟੱਕਰ ਲੈਣ ਦਾ ਰਸਤਾ ਅਖਤਿਆਰ ਕਰਕੇ ਸ਼ਹੀਦ ਹੋਏ।ਉਨ੍ਹਾਂ ਨੇ ਸਿਰ ਸੁੱਟ ਕੇ ਜਿਉਣ ਵਾਲੀ ਜ਼ਿੰਦਗੀ ਨੂੰ ਨਾ–ਪਸੰਦ ਕੀਤਾ। ਉਨ੍ਹਾਂ ਦੀ ਸੋਚ ਹੀ ਸੀ ਕਿ ਅਜਿਹਾ

ਜੀਵਨ ਦਰਅਸਲ ਕੋਈ ਜੀਵਨ ਹੀ ਨਹੀਂ। ਹੋਰ ਲਵੋ। ਸ਼ਹੀਦ ਭਗਤ ਸਿੰਘ ਸ਼ੁਰੂ ਸ਼ੁਰੂ ਵਿੱਚ ਆਸਤਿਕ ਸੋਚ ਵਾਲੇ ਸਨ ਪਰ ਫਿਰ ਉਨ੍ਹਾਂ ਦੀ ਸੋਚ ਵਿੱਚ ਇੱਕ ਟਕਰਾ ਚੱਲਿਆ ਅਤੇ ਉਹ ਆਸਤਿਕ ਤੋਂ ਨਾਸਤਿਕ ਬਣੇ। ਜੇਕਰ ਇਹ ਵਿਰੋਧ ਨਾ ਚੱਲਦਾ ਤਾਂ ਉਹ ਕਦੇ ਵੀ ਨਾਸਤਿਕ ਨਹੀਂ ਬਣ ਸਕਦੇ ਸਨ। ਇਸ ਤੋਂ ਇਲਾਵਾ ਅਸੀਂ ਕਈ ਵੇਰੀਂ ਕਹਿ ਦਿੰਦੇ ਹਾਂ ਕਿ 'ਮੈਂ ਦੁਚਿੱਤੀ 'ਚ ਹਾਂ', ਇਹ ਕਿਸੇ ਫੈਸਲੇ 'ਤੇ ਪਹੁੰਚਣ ਲਈ ਸਾਡੀ ਸੋਚਣ ਪ੍ਰਕ੍ਰਿਆ 'ਚ ਚੱਲ ਰਹੇ ਵਿਰੋਧ ਦੇ ਨਾ ਹੱਲ ਹੋਣ ਦੀ ਸਥਿਤੀ ਹੀ ਹੁੰਦੀ ਹੈ। ਇਸੇ ਤਰ੍ਹਾਂ ਕਿੰਨੀਆਂ ਉਦਹਰਣਾਂ ਲਈ ਜਾਵੋ। ਮੁਕਦੀ ਗੱਲ "ਦੋ ਵਿਰੋਧੀਆਂ ਦੀ ਏਕਤਾ ਅਤੇ ਟੱਕਰ" ਵਾਲਾ ਨਿਯਮ ਮਨੁੱਖੀ ਸੋਚ 'ਤੇ ਵੀ ਲਾਗੂ ਹੁੰਦਾ ਹੈ।

ਸੋ ਸੰਸਾਰ ਅੰਦਰ ਕੁੱਝ ਵੀ ਹੋਵੇ ਉਸ ਵਿੱਚ ਦੋ ਵਿਰੋਧੀ ਪੱਖ ਜ਼ਰੂਰ ਸ਼ਾਮਲ ਹੁੰਦੇ ਹਨ। ਪਰ ਕਿਉਂਕਿ ਵਿਰੋਧੀਆਂ ਦੇ ਵਿਰੋਧ 'ਚੋਂ ਟੱਕਰ ਦਾ ਹੋਣਾ ਅਟੱਲ ਹੈ, ਅਤੇ ਇਸ ਟੱਕਰ ਦੇ ਸਿੱਟੇ ਵਜੋਂ ਹੀ ਨਵੇਂ ਦਾ ਹੋਂਦ 'ਚ ਆਉਣਾ ਹੁੰਦਾ ਹੈ। ਇਸ ਲਈ ਕਿਸੇ ਵੀ ਸ਼ੈਅ (ਸਜੀਵ ਜਾਂ ਨਿਰਜੀਵ) 'ਚ ਏਕਤਾ ਨੂੰ ਅਸਥਾਈ ਅਤੇ ਟੱਕਰ ਨੂੰ ਬੁਨਿਆਦੀ ਕਿਹਾ ਜਾਂਦਾ ਹੈ।

ਮੁਕਦੀ ਗੱਲ, ਫ਼ਲਸਫ਼ੇ ਦਾ ਇਹ "ਦੋ ਵਿਰੋਧੀਆਂ ਦੀ ਏਕਤਾ ਅਤੇ ਟੱਕਰ ਵਾਲਾ ਨਿਯਮ ਸਮੁੱਚੇ ਜਗਤ 'ਤੇ ਲਾਗੂ ਹੁੰਦਾ ਹੈ। ਇਸੇ ਲਈ ਇਹ ਕਿਹਾ ਜਾਂਦਾ ਹੈ ਕਿ ਇੱਕ ਦੋ ਵਿੱਚ ਵੰਡਿਆ ਹੋਇਆ ਹੁੰਦਾ ਹੈ। ਜਾਂ ਇਹ ਕਹਿ ਲਵੋ ਕਿ ਕਿਸੇ ਵੀ ਖੇਤਰ ਦੀ ਇੱਕ ਇਕਾਈ ਦੋ ਵਿੱਚ ਵੰਡੀ ਹੁੰਦੀ ਹੈ। ਕਿਉਂਕਿ ਅਸੀਂ ਇਸ ਲਿਖਤ ਅੰਦਰ ਸਿਰਫ ਫ਼ਲਸਫ਼ੇ ਬਾਰੇ ਹੀ ਸੰਖੇਪ 'ਚ ਗੱਲ ਕੀਤੀ ਹੈ, ਇਸ ਲਈ ਅਸੀਂ ਮਾਰਕਸਵਾਦੀ ਫ਼ਲਸਫ਼ੇ ਦੇ ਦੂਸਰੇ ਦੋ ਨਿਯਮਾਂ-ਮਿਕਦਾਰੀ ਤੋਂ ਸਿਫਤੀ ਤਬਦੀਲੀ ਅਤੇ ਨਿਖੇਧ ਦੇ ਨਿਖੇਧ- ਦੀ ਗੱਲ ਕਦੇ ਫਿਰ ਕਰਾਂਗੇ।

ਸੋ ਮੁਕਦੀ ਗੱਲ ਫ਼ਲਸਫ਼ਾ ਕੋਈ ਗੰਵਾਰੂ ਖਿਆਲਾਂ ਵਾਲਾ, ਵਿਹਲੜ ਜਾਭਾਂ ਦਾ ਭੇੜ ਨਹੀਂ ਹੈ। ਇਹ ਤਾਂ ਇਸ ਮਨੁੱਖੀ ਅਤੇ ਬ੍ਰਹਿਮੰਡੀ ਜਗਤ ਅਤੇ ਇਸ ਵਿੱਚ ਵਾਪਰਦੇ ਸਭ ਤਰ੍ਹਾਂ ਦੇ ਵਰਤਾਰਿਆਂ ਨੂੰ ਸਹੀ ਤੌਰ 'ਤੇ ਸਮਝਣ ਲਈ ਅਤੇ ਇਸਨੂੰ ਮਨੁੱਖੀ ਹਿਤਾਂ ਦੇ ਅਨੁਸਾਰੀ ਬਨਾਉਣ ਲਈ ਅਮਲ ਕਰਨ ਦੀ ਸੇਧ ਦੇਣ ਨਾਲ ਸਬੰਧਤ ਵਿਸ਼ਾ ਹੈ। ਜਿਹੜਾ ਵੀ ਇਨਸਾਨ ਇਸ ਮਨੁੱਖੀ ਸਮਾਜ ਨੂੰ ਬਰਾਬਰਤਾ ਵਾਲਾ ਇੱਕ ਮਨੁੱਖੀ ਸਮਾਜ ਵਜੋਂ ਦੇਖਣਾ ਲੋਚਦਾ ਹੈ ਉਸਦੀ ਤਾਂ ਇਹ ਬੁਨਿਆਦੀ ਲੋੜ ਹੈ ਹੀ, ਬਲਕਿ ਇਹ ਤਾਂ ਹਰ ਮਨੁੱਖੀ ਪ੍ਰਾਣੀ ਲਈ ਜ਼ਰੂਰੀ ਹੈ ਕਿ ਉਹ ਵਿਗਿਆਨਕ ਫ਼ਲਸਫ਼ੇ ਨੂੰ ਸਮਝਦਿਆਂ ਆਪਣੇ ਜੀਵਨ ਵਿੱਚ ਲਾਗੂ ਕਰੇ।

**98769-53561**

**ਪੰਨਾ 5 ਦਾ ਬਾਕੀ...** ਵਿਚ ਬਤੀਤ ਕਰਨੀ ਚਾਹੁੰਦੀ ਹਾਂ। ਮੈਨੂੰ ਝਾੜੂ ਅਤੇ ਲੰਗਰ ਦੀ ਸੇਵਾ ਬਖਸ਼ ਦੇਵੋ ਅਤੇ ਨਾਲ ਹੀ ਵਿਦਯਾ ਦਾ ਦਾਨ ਭੀ ਦੇਵੋ। ਨਹੀਂ ਤਾਂ ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਦੀ ਸੇਵਾ ਵਿਚ ਇਸ ਸੰਬੰਧੀ ਬੇਨਤੀ ਕਰ ਦੇਨੀ, ਮੈਨੂੰ ਪੱਕੀ ਉਮੈਦ ਹੈ ਕਿ ਓਹ ਕੋਈ ਨਾ ਕੋਈ ਪ੍ਰਬੰਧ ਕਰ ਦੇਵੇਗੀ।

**ਸੋਹਣ ਸਿੰਘ ਕੈਦੀ ਕਾਲਾ ਪਾਣੀ 38367**

**ਮਿਤੀ 14 ਜੁਲਾਈ 1921**

ਅਖ਼ਬਾਰ ਦੇ ਸੰਪਾਦਕ ਨੇ ਪੱਤਰ ਦੇ ਅੰਤ ਵਿਚ ਆਪਣੇ ਵੱਲੋਂ ਇਹ ਟਿੱਪਣੀ ਦਰਜ ਕੀਤੀ:

ਜਿਸ ਦਿਨ ਭਾਈ ਸਾਹਿਬ ਜੀ ਵਰਗੇ ਖਿਆਲ ਸਾਡੇ ਦੇਸ਼ ਵਿਚ ਪੈਦਾ ਹੋ ਗਏ ਅਤੇ ਆਦਮੀਆਂ ਨੂੰ ਪੂਰਣ ਹਮਦਰਦੀ ਨਾਲ ਇਸਤ੍ਰੀ ਜਾਤੀ ਨਾਲ ਮਿਲ ਕੇ ਉਨ੍ਹਾਂ ਦਾ ਸੁਧਾਰ ਕਰਨਾ ਸ਼ੁਰੂ ਕੀਤਾ ਤਦੋਂ ਹੀ ਬੇੜਾ ਪਾਰ ਹੋਵੇਗਾ। ਧੰਨ ਹਨ ਭਾਈ ਸਾਹਿਬ, ਜੇਹੜੇ ਕਾਲੇ ਪਾਨੀ ਵਿਚ ਭੀ ਕੌਮ ਦੀ ਸੇਵਾ ਕਰ ਰਹੇ ਹਨ; ਸ਼ਾਬਾਸ਼। *[ਐਡੀਟਰ]*

ਸੁਭਾਵਿਕ ਹੀ ਕਈ ਪਾਠਕਾਂ ਦੇ ਮਨ ਵਿਚ ਇਹ ਸਵਾਲ ਪੈਦਾ ਹੋਵੇਗਾ ਕਿ ਬਾਬਾ ਭਕਨਾ ਨੇ ਦੇਸ਼ ਰਹਿੰਦਿਆਂ ਆਪਣੀ ਜੀਵਨ ਸਾਥਣ ਨੂੰ ਇਸ ਰਾਹ ਕਿਉਂ ਨਾ ਪਾਇਆ? ਇਸ ਲਈ ਸਪਸ਼ਟ ਕਰਨਾ ਬਣਦਾ ਹੈ ਕਿ ਸੋਹਨ ਸਿੰਘ ਛੋਟੀ ਉਮਰ ਵਿਚ ਵਿਆਹ ਹੋ ਜਾਣ ਦੇ ਬਾਵਜੂਦ ਪਹਿਲਾਂ ਐਬਾਂ ਵਿਚ ਪੈ ਜਾਣ ਕਾਰਨ ਅਤੇ ਪਿੱਛੋਂ ਪ੍ਰਦੇਸ਼ ਚਲੇ ਜਾਣ ਕਾਰਨ ਆਪਣੀ ਪਤਨੀ ਵੱਲ ਧਿਆਨ ਨਾ ਦੇ ਸਕਿਆ। ਅੰਡੇਮਾਨ ਜਾ ਕੇ ਜਿਉਂ ਹੀ ਬਾਬਾ ਭਕਨਾ ਨੂੰ ਲਾਹੌਰ ਸਾਜ਼ਿਸ਼ ਮੁਕੱਦਮੇ ਦੇ ਝਮੇਲਿਆਂ ਤੋਂ ਫੁਰਸਤ ਮਿਲੀ, ਉਹਨਾਂ ਆਪਣੀ ਜੀਵਨ ਸਾਥਣ ਬਿਸ਼ਨ ਕੌਰ ਦੇ ਮਾਰਗ ਦਰਸ਼ਨ ਵਾਸਤੇ ਇਹ ਕੁੱਝ ਕੁ ਸਤਰਾਂ ਲਿਖ ਭੇਜੀਆਂ। ਉਹਨੀਂ ਦਿਨੀਂ ਮਾਤਾ ਜੀ ਆਪਣੇ ਜੀਵਨ ਦੀਆਂ ਔਖੀਆਂ ਘੜੀਆਂ ਆਪਣੇ ਪੇਕੇ ਪਿੰਡ ਜੰਡਿਆਲਾ ਜ਼ਿਲਾ ਲਾਹੌਰ ਵਿਚ ਰਹਿ ਕੇ ਬਤੀਤ ਕਰ ਰਹੇ ਸਨ। ਉਦੋਂ ਤਾਂ ਉਹ ਭਾਵੇਂ ਹਾਲਾਤ ਵੱਸ ਬਾਬਾ ਜੀ ਦੇ ਦੱਸੇ ਮਾਰਗ ਉੱਤੇ ਚੱਲਣ ਵਿਚ ਕੋਈ ਕਦਮ ਅੱਗੇ ਨਾ ਪੁੱਟ ਸਕੇ ਪਰ ਜਦ ਬੰਦੀ ਜੀਵਨ ਤੋਂ ਮੁਕਤੀ ਉਪਰੰਤ ਬਾਬਾ ਸੋਹਨ ਸਿੰਘ ਭਕਨਾ ਨੇ ਆਪਣੀ ਜ਼ਮੀਨ ਉੱਤੇ ਦੇਸ਼ਭਗਤ ਪਰਿਵਾਰਾਂ ਦੇ ਬੱਚਿਆਂ ਵਾਸਤੇ "ਕਿਰਤੀ ਕਿਸਾਨ ਆਸ਼ਰਮ" ਖੋਲ੍ਹਿਆਂ ਤਾਂ ਮਾਤਾ ਜੀ ਨੇ ਉਹਨਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਆਸ਼ਰਮ ਦੀ ਜ਼ਿੰਮੇਵਾਰੀ ਨਿਭਾਈ ਅਤੇ ਇਉਂ ਬਾਬਾ ਜੀ ਦੀ ਸਿੱਖਿਆ ਉੱਤੇ ਪੂਰੀ ਤਨਦੇਹੀ ਨਾਲ ਅਮਲ ਕੀਤਾ।

**94170 49417**

***

*ਗਿਆਨ-ਵਿਗਿਆਨ ਲੜੀ*

# ਸਾਡੇ ਬ੍ਰਹਿਮੰਡ ਦੀ ਕਹਾਣੀ : 13.8 ਅਰਬ ਸਾਲਾਂ ਦੀ ਜ਼ੁਬਾਨੀ

- ਹਰਜੀਤ ਸਿੰਘ



ਅੱਜ ਜੇ ਮੈਂ ਅਸਮਾਨ ਵੱਲ ਦੇਖਦਾ ਹਾਂ ਤਾਂ ਲਗਭਗ 5000 ਤਾਰੇ ਦੇਖ ਸਕਦਾ ਹਾਂ। ਮਨੁੱਖ ਨੇ ਜਦੋਂ ਤੋਂ ਇਨ੍ਹਾਂ ਨੂੰ ਦੇਖਣਾ ਸ਼ੁਰੂ ਕੀਤਾ ਹੈ, ਉਦੋਂ ਦੇ ਇਹ ਉੱਥੇ ਹੀ ਹਨ, ਉਨੇ ਹੀ ਹਨ। ਸਵਾਲ ਇਹ ਉੱਠਦਾ ਹੈ, ਕੀ ਇਹ ਹਮੇਸ਼ਾ ਅਜਿਹੇ ਸਨ ? ਕੀ ਅਸਮਾਨ ਸਦੀਵੀ ਸਥਿਰ ਹੈ ਜਾਂ ਬਦਲਦਾ ਹੈ ? ਇਨ੍ਹਾਂ ਸਵਾਲਾਂ ਦੇ ਜਵਾਬ ਲੱਭਣ ਲਈ ਅੱਜ ਅਸੀਂ ਇੱਕ ਯਾਤਰਾ 'ਤੇ ਚੱਲਾਂਗੇ। ਰਾਹ ਵਾਸਤੇ ਰੋਟੀ ਪੋਣੇ 'ਚ ਲਪੇਟ ਲਿਓ, ਕਿਉਂਕਿ ਵਾਟ ਲੰਬੀ ਹੈ, 13.8 ਅਰਬ ਸਾਲ ਲੰਬੀ। ਸਹੂਲੀਅਤ ਲਈ ਅਸੀਂ ਇਸ ਯਾਤਰਾ ਨੂੰ ਚਾਰ ਹਿੱਸਿਆਂ ਵਿੱਚ ਵੰਡਾਂਗੇ।




1) ਆਓ ਚਲਦੇ ਆਂ ਪਹਿਲੇ ਹਿੱਸੇ ਵੱਲ ਜਿਸਦਾ ਨਾਮ ਹੈ "ਬਹੁਤ ਸ਼ੁਰੂਆਤੀ ਬ੍ਰਹਿਮੰਡ"। ਇਸ ਹਿੱਸੇ ਦੀ ਮਿਆਦ ਸਿਰਫ਼ 1 ਪੀਕੋਸਕਿੰਟ ਜਾਂ $10^{-12}$ ਸਕਿੰਟ ਯਾਨੀ 0.00000000001 ਸਕਿੰਟ ਹੈ। ਬਹੁਤ ਛੋਟਾ ਹੈ ਨਾ!!! ਪਰ ਹੈ ਇਹ ਬਹੁਤ ਦਿਲਚਸਪ। ਸਮਾਂ 0 ਸਕਿੰਟ, ਬਿਗ ਬੈਂਗ ਨਾਲ ਸਫ਼ਰ ਦੀ ਸ਼ੁਰੂਆਤ। ਬਿਗ ਬੈਂਗ ਦਾ ਮਤਲਬ ਇਹ ਨਹੀਂ ਕਿ ਕੋਈ ਵੱਡਾ ਧਮਾਕਾ ਹੋਇਆ। ਇਸਦਾ ਮਤਲਬ ਸਿਰਫ਼ ਸਮਾਂ ਅਤੇ ਸਪੇਸ ਹੋਂਦ ਵਿੱਚ ਆਉਣ ਤੋਂ ਹੈ। ਇਸ ਤੋਂ ਪਹਿਲਾਂ ਸਮਾਂ ਮੌਜੂਦ ਨਹੀਂ ਸੀ, ਤੇ ਜੇ ਸੀ ਵੀ ਤਾਂ ਸ਼ਾਇਦ ਸਾਨੂੰ ਪ੍ਰਭਾਵਿਤ ਨਹੀਂ ਕਰਦਾ ਸੀ। 0 ਤੋਂ $10^{-43}$ ਸਕਿੰਟ ਤੱਕ ਦੇ ਸਮੇਂ ਨੂੰ ਪਲੈਂਕ ਯੁੱਗ ਕਿਹਾ ਜਾਂਦਾ ਹੈ। ਇਸ ਸਮੇਂ ਸਾਡੇ ਮੌਜੂਦਾ ਭੌਤਿਕ ਵਿਗਿਆਨ ਦੇ ਸਿਧਾਂਤ ਲਾਗੂ ਨਹੀਂ ਹੁੰਦੇ। ਅਸੀਂ ਅਸਲ ਵਿੱਚ ਨਹੀਂ ਜਾਣਦੇ ਕਿ ਇਸ ਸਮੇਂ ਦੌਰਾਨ ਕੀ ਹੋਇਆ ਸੀ। ਇਸ ਯੁੱਗ ਦੇ ਦੌਰਾਨ, ਤਾਪਮਾਨ ਅਤੇ ਊਰਜਾ ਇੰਨੀ ਜ਼ਿਆਦਾ ਸੀ ਕਿ ਆਮ ਮੁੱਢਲੇ ਕਣ ਵੀ ਨਹੀਂ ਬਣ ਸਕਦੇ ਸਨ ਅਤੇ ਚਾਰ ਬੁਨਿਆਦੀ ਬਲ-ਗੁਰੂਤਾ, ਇਲੈਕਟ੍ਰੋਮੈਗਨੇਟਿਜ਼ਮ, ਕਮਜ਼ੋਰ ਪ੍ਰਮਾਣੂ ਬਲ ਅਤੇ ਮਜ਼ਬੂਤ ਪ੍ਰਮਾਣੂ ਬਲ ਮਿਲ ਕੇ ਇੱਕੋ ਬਲ ਵਜੋਂ ਵਿਚਰਦੇ ਸਨ। ਇਸ ਤੋਂ ਬਾਅਦ, ਜਿਵੇਂ-ਜਿਵੇਂ ਬ੍ਰਹਿਮੰਡ ਫੈਲਿਆ, ਠੰਢਾ ਹੁੰਦਾ ਗਿਆ। ਬਿਗ ਬੈਂਗ ਤੋਂ ਬਾਅਦ $10^{-43}$ ਸਕਿੰਟਾਂ ਅਤੇ $10^{-36}$ ਸਕਿੰਟਾਂ ਦੇ ਵਿਚਕਾਰ, ਗੁਰੂਤਾ ਬਾਕੀ ਬਲਾਂ ਤੋਂ ਵੱਖ ਹੋ ਗਈ। ਇਸ ਨੂੰ ਗ੍ਰੈਂਡ ਯੂਨੀਫਾਈਡ ਇੰਟਰੈਕਸ਼ਨ ਯੁੱਗ ਵਜੋਂ ਜਾਣਿਆ ਜਾਂਦਾ ਹੈ। ਇਸ ਤੋਂ ਬਾਅਦ ਮਜ਼ਬੂਤ ਪ੍ਰਮਾਣੂ ਬਲ $10^{-36}$ ਤੋਂ $10^{-32}$ ਸਕਿੰਟਾਂ ਦੇ ਵਿਚਕਾਰ ਇਲੈਕਟ੍ਰੋਵੀਕ ਬਲ ਨੂੰ ਛੱਡ ਕੇ ਵੱਖ ਹੋ ਜਾਂਦਾ ਹੈ। ਇਸਦੇ ਨਾਲ ਹੀ ਇੱਕ ਹੋਰ ਬਹੁਤ ਤੇਜ਼ ਵਰਤਾਰਾ ਵਾਪਰਦਾ ਹੈ ਜਿਸ ਨੂੰ ਅਸੀਂ ਫੈਲਾਓ (Inflation) ਕਹਿੰਦੇ ਹਾਂ। ਬ੍ਰਹਿਮੰਡ, ਕਿਸੇ ਕਾਰਨ ਕਰਕੇ, ਬਿਗ ਬੈਂਗ ਤੋਂ ਬਾਅਦ ਲਗਭਗ $10^{-33}$ ਤੋਂ $10^{-32}$ ਸਕਿੰਟਾਂ ਵਿਚਕਾਰ ਆਕਾਰ ਵਿੱਚ $10^{26}$ ਗੁਣਾ ਫੈਲ ਗਿਆ। ਇਹ ਮੰਨਿਆ ਜਾਂਦਾ ਹੈ ਕਿ ਮਜ਼ਬੂਤ ਪ੍ਰਮਾਣੂ ਸ਼ਕਤੀ ਦਾ ਵੱਖ ਹੋਣਾ ਇਸਦਾ ਕਾਰਨ ਹੈ ਪਰ ਅਜੇ ਤੱਕ ਇਸਦਾ ਕੋਈ ਸਬੂਤ ਨਹੀਂ ਹੈ। ਇਸ ਪ੍ਰਕਿਰਿਆ ਵਿੱਚ ਬ੍ਰਹਿਮੰਡ ਲਗਭਗ $10^{27}$ ਤੋਂ $10^{22}$ ਕੈਲਵਿਨ ਤੱਕ ਠੰਢਾ ਹੁੰਦਾ ਹੈ ਅਤੇ ਮੁੱਢਲੇ ਕਣ ਹੁਣ ਗਰਮ ਆਇਨਾਈਜ਼ਡ ਗੈਸ ਦੇ ਸ਼ੋਰਬੇ ਦੇ ਰੂਪ ਵਿੱਚ ਬਣਦੇ ਹਨ, ਜਿਸਨੂੰ ਕੁਆਰਕ-ਗਲੂਓਨ ਪਲਾਜ਼ਮਾ ਕਿਹਾ ਜਾਂਦਾ ਹੈ। ਇਸ ਤੋਂ ਬਾਅਦ ਇਲੈਕਟ੍ਰੋਵੀਕ ਯੁੱਗ ਆਉਂਦਾ ਹੈ, ਜਿੱਥੇ ਬਾਕੀ ਦੇ ਬੁਨਿਆਦੀ ਬਲ, ਕਮਜ਼ੋਰ ਪ੍ਰਮਾਣੂ ਬਲ ਅਤੇ ਇਲੈਕਟ੍ਰੋਮੈਗਨੈਟਿਕ ਬਲ ਵੀ ਵੱਖ ਹੋ ਜਾਂਦੇ ਹਨ। ਪੀਕੋਸਕਿੰਟ ਖਤਮ ਹੋ ਗਿਆ ਹੈ ਅਤੇ ਸਾਡੀ ਯਾਤਰਾ ਦਾ ਪਹਿਲਾ ਹਿੱਸਾ ਵੀ।

2) ਸਾਡੀ ਯਾਤਰਾ ਦਾ ਅਗਲਾ ਪੜਾਅ ਵੀ ਬਹੁਤ ਛੋਟਾ ਹੈ, ਸਿਰਫ਼ 3,70,000 ਸਾਲ ਲੰਬਾ। ਜਦੋਂ ਸਮੁੱਚੀ ਯਾਤਰਾ

13.8 ਅਰਬ ਸਾਲਾਂ ਦੀ ਹੈ, ਤਾਂ 3,70,000 ਸਾਲ ਯਕੀਨੀ ਤੌਰ 'ਤੇ ਬਹੁਤ ਘੱਟ ਨੇ। ਅਸੀਂ ਇਸਨੂੰ **"ਸ਼ੁਰੂਆਤੀ ਬ੍ਰਹਿਮੰਡ"** ਕਹਿੰਦੇ ਹਾਂ। ਇਸ ਹਿੱਸੇ ਅਤੇ ਇਸ ਤੋਂ ਅੱਗੇ ਦੇ ਵਰਤਾਰਿਆਂ ਨੂੰ ਠੀਕ ਠਾਕ ਤਰ੍ਹਾਂ ਨਾਲ ਸਮਝ ਚੁੱਕੇ ਹਾਂ। $10^{-12}$ ਤੋਂ $10^{-5}$ ਸਕਿੰਟ ਤੱਕ ਨੂੰ ਕੁਆਰਕ ਯੁੱਗ ਕਿਹਾ ਜਾਂਦਾ ਹੈ। ਹੁਣ ਤੱਕ ਵਿਚਰਨ ਵਾਲੇ ਮੁੱਢਲੇ ਕਣ ਪੁੰਜਹੀਣ ਸਨ, ਪਰ ਸਾਰੇ ਬੁਨਿਆਦੀ ਬਲਾਂ ਦੇ ਅਲੱਗ ਹੋਣ ਤੋਂ ਬਾਅਦ ਹੁਣ ਇਹ ਕਣ ਹਿਗਜ਼ ਫੀਲਡ ਨਾਲ ਮਿਲ ਕੇ ਪੁੰਜ ਪ੍ਰਾਪਤ ਕਰ ਸਕਦੇ ਹਨ। ਪਰ ਬ੍ਰਹਿਮੰਡ ਦਾ ਤਾਪਮਾਨ ਅਜੇ ਵੀ ਇੰਨਾ ਜ਼ਿਆਦਾ ਹੈ ਕਿ ਇਹ ਕੁਆਰਕ ਆਪਸ ਵਿੱਚ ਨਹੀਂ ਜੁੜ ਸਕਦੇ। ਬ੍ਰਹਿਮੰਡ ਅਜੇ ਵੀ ਸੰਘਣੇ ਗਰਮ ਕੁਆਰਕ-ਗਲੂਓਨ ਪਲਾਜ਼ਮਾ ਨਾਲ ਭਰਿਆ ਹੋਇਆ ਹੈ। $10^{-5}$ ਸਕਿੰਟਾਂ ਤੋਂ ਬਾਅਦ, ਜਿਵੇਂ ਬ੍ਰਹਿਮੰਡ ਹੋਰ ਠੰਢਾ ਹੁੰਦਾ ਹੈ, ਕੁਆਰਕ ਜੁੜ ਕੇ ਪ੍ਰੋਟੋਨ ਅਤੇ ਨਿਊਟ੍ਰੋਨ ਸਮੇਤ ਹੈਡਰੋਨ ਬਣਨਾ ਸ਼ੁਰੂ ਹੋ ਜਾਂਦੇ ਹਨ। ਤਾਪਮਾਨ ਹੋਰ ਡਿੱਗਣ 'ਤੇ ਨਵੇਂ ਹੈੱਡਰੋਨ/ਐਂਟੀ-ਹੈਜਰੋਨ ਜੋੜੇ ਬਣਨੇ ਬੰਦ ਹੋ ਜਾਂਦੇ ਨੇ। ਜ਼ਿਆਦਾਤਰ ਨਵੇਂ ਬਣੇ ਹੈਡਰੋਨ ਅਤੇ ਐਂਟੀ ਹੈਡਰੋਨ ਇੱਕ ਦੂਜੇ ਨਾਲ ਟਕਰਾਅ ਕੇ ਖ਼ਤਮ ਹੋ ਜਾਂਦੇ ਨੇ ਅਤੇ ਉੱਚ ਊਰਜਾ ਵਾਲੇ ਫੋਟੌਨਾਂ ਦੇ ਜੋੜਿਆਂ ਨੂੰ ਜਨਮ ਦਿੰਦੇ ਹਨ। ਹੈਡਰੋਨ ਯੁੱਗ 1 ਸਕਿੰਟ 'ਤੇ ਖ਼ਤਮ ਹੁੰਦਾ ਹੈ ਅਤੇ ਇਸ ਸਮੇਂ ਹੈਡਰੋਨ ਥੋੜ੍ਹੇ ਜ਼ਿਆਦਾ ਬਚ ਜਾਂਦੇ ਨੇ। 1 ਸਕਿੰਟ ਤੋਂ 10 ਸਕਿੰਟਾਂ ਵਿਚਕਾਰ, ਤਾਪਮਾਨ ਘੱਟ ਕੇ ਲੈਪਟੌਨ ਬਣਨ ਦੇ ਅਨੁਕੂਲ ਹੋ ਜਾਂਦਾ ਹੈ ਅਤੇ ਇਸਨੂੰ ਲੈਪਟੌਨ ਯੁਗ ਕਿਹਾ ਜਾਂਦਾ ਹੈ। ਇਲੈਕਟ੍ਰੋਨ ਇੱਕ ਤਰ੍ਹਾਂ ਦਾ ਲੈਪਟੌਨ ਹੈ। ਹੈੱਡਰੋਨ ਦੀ ਤਰ੍ਹਾਂ, 10 ਸਕਿੰਟਾਂ 'ਤੇ, ਬ੍ਰਹਿਮੰਡ ਦਾ ਤਾਪਮਾਨ ਇੰਨਾ ਠੰਢਾ ਹੋ ਜਾਂਦਾ ਹੈ ਕਿ ਹੋਰ ਲੈਪਟੌਨ/ਐਂਟੀਲੈਪਟੌਨ ਨਹੀਂ ਬਣ ਸਕਦੇ। ਇਹ ਜੋੜੇ ਵੀ ਇੱਕ ਦੂਜੇ ਵਿੱਚ ਵਿਲੀਨ ਹੋ ਕੇ ਉੱਚ ਊਰਜਾ ਵਾਲੇ ਫੋਟੌਨ ਛੱਡਦੇ ਹਨ। ਇਸ ਯੁੱਗ ਦੇ ਅੰਤ 'ਤੇ ਵੀ ਕੁੱਝ ਲੈਪਟੌਨ ਬਚ ਜਾਂਦੇ ਨੇ। ਹੁਣ ਜਦੋਂ ਕਿ ਜ਼ਿਆਦਾਤਰ ਮਾਦਾ ਇੱਕ ਦੂਜੇ ਨੂੰ ਖ਼ਤਮ ਕਰ ਚੁੱਕਿਆ ਹੈ, ਬ੍ਰਹਿਮੰਡ ਵਿੱਚ ਫੋਟੌਨਾਂ ਦੀ ਬਹੁਤਾਤ ਬਚੀ ਹੈ। ਇਹਨਾਂ ਫੋਟੌਨਾਂ ਕੋਲ ਬਹੁਤ ਖ਼ਾਲੀ ਸਮਾਂ ਹੈ ਅਤੇ ਉਹ ਅਗਲੇ 3,70,000 ਸਾਲਾਂ ਤੱਕ ਪ੍ਰੋਟੋਨ, ਇਲੈਕਟ੍ਰੌਨ ਆਦਿ ਵਿੱਚ ਵਜਦੇ ਰਹਿੰਦੇ ਨੇ। ਬਿਗ ਬੈਂਗ ਤੋਂ 2 ਮਿੰਟ ਬਾਅਦ, ਬ੍ਰਹਿਮੰਡ ਐਨਾ ਕੁ ਠੰਢਾ ਹੋ ਗਿਆ ਹੈ ਕਿ ਪ੍ਰੋਟੋਨ ਅਤੇ ਨਿਊਟ੍ਰੋਨ ਜੁੜ ਸਕਦੇ ਹਨ ਅਤੇ ਪ੍ਰਮਾਣੂ ਨਾਭੀ (Nucleus) ਬਣਾ ਸਕਦੇ ਹਨ। ਲਗਭਗ 25% ਪ੍ਰੋਟੋਨ ਅਤੇ ਸਾਰੇ ਨਿਊਟ੍ਰੋਨ ਆਪਸ ਵਿੱਚ ਜੁੜ ਕੇ ਡਿਊਟੀਰੀਅਮ (ਹਾਈਡ੍ਰੋਜਨ ਦਾ ਇੱਕ ਆਈਸੋਟੋਪ) ਬਣਾਉਂਦੇ ਨੇ ਜੋ ਫਿਰ ਜੁੜ ਕੇ ਤੇਜ਼ੀ ਨਾਲ ਹੀਲੀਅਮ-4 ਬਣਾਉਂਦਾ ਹੈ। ਉੱਚ ਤਾਪਮਾਨ 'ਤੇ, ਪ੍ਰਮਾਣੂ ਆਸਾਨੀ ਨਾਲ ਟੁੱਟ-ਜੁੜ ਕੇ ਹਲਕੇ ਜਾਂ ਭਾਰੀ ਤੱਤ ਬਣਾਉਂਦੇ ਹਨ। ਪਰ ਲਗਭਗ 3 ਮਿੰਟ ਬਾਅਦ ਤਾਪਮਾਨ ਲੋੜੀਂਦੇ ਤਾਪਮਾਨ ਤੋਂ ਹੇਠਾਂ ਆ ਜਾਂਦਾ ਹੈ ਅਤੇ ਸਾਰੇ ਪ੍ਰਮਾਣੂ ਸਥਿਰ ਹੋ ਜਾਂਦੇ ਨੇ। ਸਮਾਂ ਥੋੜ੍ਹਾ ਮਿਲਣ ਕਰਕੇ ਇਸ ਦੌਰ 'ਚ ਸਿਰਫ਼ ਹਲਕੇ ਤੱਤ ਹੀ ਬਣ ਸਕੇ ਕਿਉਂਕਿ ਭਾਰੀ ਤੱਤਾਂ ਨੂੰ ਬਣਨ ਵਿੱਚ ਲੱਖਾਂ ਸਾਲ ਲੱਗ ਜਾਂਦੇ ਹਨ। ਇਸ ਯੁੱਗ ਦੇ ਅੰਤ ਤੱਕ 75% ਪ੍ਰਮਾਣੂ ਹਾਈਡ੍ਰੋਜਨ ਅਤੇ 25% ਹੀਲੀਅਮ ਦੇ ਬਣੇ ਅਤੇ ਬਹੁਤ ਥੋੜ੍ਹੇ ਲਿਥੀਅਮ ਦੇ। ਬਾਕੀ ਕੁੱਝ ਤੱਤ ਨਾ ਮਾਤਰ ਹੀ ਬਣੇ। ਇਹ ਪ੍ਰਕਿਰਿਆ ਬਿਗ ਬੈਂਗ ਤੋਂ 20 ਮਿੰਟ ਬਾਅਦ ਖਤਮ ਹੋ ਜਾਂਦੀ ਹੈ। ਹਾਲੇ ਬ੍ਰਹਿਮੰਡ ਵਿੱਚ ਕੋਈ ਉਦਾਸੀਨ ਪ੍ਰਮਾਣੂ ਨਹੀਂ ਹਨ ਕਿਉਂਕਿ ਤਾਪਮਾਨ ਇੰਨਾ ਠੰਢਾ ਨਹੀਂ ਹੈ ਕਿ ਇਲੈਕਟ੍ਰੌਨਾਂ ਨੂੰ ਪ੍ਰਮਾਣੂ ਨਾਭੀ ਫੜ੍ਹ ਸਕੇ। ਇਸ ਲਈ ਫੋਟੌਨ ਇਹਨਾਂ ਨਾਲ ਟਕਰਾਉਂਦੇ ਰਹਿੰਦੇ ਹਨ ਅਤੇ ਬ੍ਰਹਿਮੰਡ ਇੱਕ ਧੁੰਦਲੀ ਜਗ੍ਹਾ ਵਾਂਗ ਦਿਖਾਈ ਦਿੰਦਾ ਹੈ, ਪਰ ਬਿਗ ਬੈਂਗ ਤੋਂ ਲਗਭਗ 18000 ਸਾਲਾਂ ਬਾਅਦ ਬ੍ਰਹਿਮੰਡ ਕਾਫੀ ਠੰਡਾ ਹੋ ਜਾਂਦਾ ਹੈ ਅਤੇ ਹੀਲੀਅਮ ਨਾਭੀ ਲਈ ਇਲੈਕਟ੍ਰੌਨਾਂ ਨੂੰ ਫੜ੍ਹ ਸਕਣਾ ਸੰਭਵ ਹੋ ਜਾਂਦਾ ਹੈ। ਹੀਲੀਅਮ ਪ੍ਰਮਾਣੂ ਬਣਨਾ ਪਹਿਲਾਂ ਸ਼ੁਰੂ ਹੋਇਆ ਅਤੇ ਉਸ ਤੋਂ ਬਾਅਦ ਹਾਈਡ੍ਰੋਜਨ ਪ੍ਰਮਾਣੂ ਬਣਨਾ ਸ਼ੁਰੂ ਹੋਇਆ। ਲਗਭਗ 1,00,000 ਸਾਲਾਂ ਬਾਅਦ, ਬ੍ਰਹਿਮੰਡ ਏਨਾ ਕੁ ਠੰਢਾ ਹੋ ਗਿਆ ਕਿ ਸਭ ਤੋਂ ਪਹਿਲਾਂ ਅਣੂ ਹੀਲੀਅਮ ਹਾਈਡ੍ਰਾਈਡ ਬਣ ਸਕੇ। ਇਸੇ ਅਣੂ ਨਾਲ ਟਕਰਾ ਕੇ ਹਾਈਡਰੋਜਨ ਪ੍ਰਮਾਣੂ ਬਹੁਤ ਬਾਅਦ ਵਿੱਚ ਹਾਈਡ੍ਰੋਜਨ ਦਾ ਅਣੂ ਬਣਾਉਂਦਾ ਹੈ। ਇਸੇ ਸਮੇਂ ਦੌਰਾਨ ਹਾਈਡ੍ਰੋਜਨ ਦੇ ਇਲੈਕਟ੍ਰੋਨ ਵੱਧ ਤੋਂ ਘੱਟ ਊਰਜਾ ਵਾਲੀ ਸਥਿਤੀ ਵੱਲ ਆਉਂਦੇ ਨੇ ਅਤੇ ਉਸ ਊਰਜਾ ਨੂੰ ਪ੍ਰਕਾਸ਼ ਦੇ ਰੂਪ ਵਿੱਚ ਛੱਡਦੇ ਨੇ। ਉਸੇ ਪ੍ਰਕਾਸ਼ ਨੂੰ ਅਸੀਂ ਅੱਜ Cosmic Microwave Background (CMB) ਵਜੋਂ ਦੇਖਦੇ ਹਾਂ। ਫਿੱਕੇ ਪੀਲੇ ਰੰਗ ਦਾ ਇਹ ਪ੍ਰਕਾਸ਼, ਬ੍ਰਹਿਮੰਡ ਦੇ ਫੈਲਾਓ ਕਰਕੇ, ਮਾਈਕ੍ਰੋਵੇਵ ਵਿੱਚ ਬਦਲ ਗਿਆ ਅਤੇ ਹੁਣ ਮਾਈਕ੍ਰੋਵੇਵ ਦੂਰਬੀਨ ਦੀ ਵਰਤੋਂ ਕਰਕੇ ਦੇਖਿਆ ਜਾਂਦਾ ਹੈ। ਇਹ CMB ਸ਼ੁਰੂਆਤੀ ਬ੍ਰਹਿਮੰਡ ਅਤੇ ਇਸ ਦੇ ਵਿਕਾਸ ਬਾਰੇ ਕਈ ਅਹਿਮ ਸਬੂਤ ਦਿੰਦਾ ਹੈ। ਅਸੀਂ ਆਪਣੀ ਯਾਤਰਾ ਦਾ ਦੂਜਾ ਭਾਗ ਇੱਥੇ ਖ਼ਤਮ ਕਰਦੇ ਹਾਂ।

3) ਸਾਡੀ ਯਾਤਰਾ ਦਾ ਅਗਲਾ ਹਿੱਸਾ ਇੱਕ ਸੁਰੰਗ ਰਾਹੀਂ ਹੈ। ਇੱਕ ਲੰਬੀ ਹਨੇਰੀ ਸੁਰੰਗ। ਕਿੰਨੀ ਲੰਬੀ ? 3,70,000 ਸਾਲਾਂ ਤੋਂ 1 ਅਰਬ ਸਾਲਾਂ ਤੱਕ ਫੈਲੀ ਹੋਈ। ਅਤੇ ਹਨੇਰੀ

ਕਿਉਂ ? ਆਓ ਦੇਖੀਏ। ਇੱਕ ਵਾਰ ਜਦੋਂ ਸਾਰੇ ਪ੍ਰੋਟੋਨ, ਨਿਊਟ੍ਰੋਨ ਅਤੇ ਇਲੈਕਟ੍ਰੋਨ ਜੁੜ ਕੇ ਉਦਾਸੀਨ ਅਣੂਆਂ ਵਿੱਚ ਬਦਲ ਗਏ ਤਾਂ ਬ੍ਰਹਿਮੰਡ ਪਾਰਦਰਸ਼ੀ ਹੋ ਗਿਆ। ਕਿਉਂਕਿ ਹਰ ਚੀਜ਼ ਸਭ ਤੋਂ ਘੱਟ ਊਰਜਾ ਅਵਸਥਾ 'ਤੇ ਸੀ, ਕੋਈ ਵੀ ਨਵੇਂ ਫੋਟੋਨ ਨਹੀਂ ਨਿਕਲ ਰਹੇ ਸਨ। ਇਸਦਾ ਮਤਲਬ ਹੈ ਕਿ ਕੋਈ ਰੋਸ਼ਨੀ ਪੈਦਾ ਨਹੀਂ ਹੋ ਰਹੀ ਸੀ ਅਤੇ ਬ੍ਰਹਿਮੰਡ ਇੱਕ ਹਨੇਰੇ ਯੁੱਗ ਵਿੱਚ ਦਾਖ਼ਲ ਹੋ ਗਿਆ। ਇਹ ਬਹੁਤ ਲੰਬੇ ਸਮੇਂ ਤੱਕ ਜਾਰੀ ਰਿਹਾ, ਜਦੋਂ ਤੱਕ ਗੁਰੂਤਾ ਨੇ ਆਪਣਾ ਕਮਾਲ ਨਹੀਂ ਦਿਖਾਇਆ। ਗੁਰੂਤਾ ਨੇ ਮਾਦੇ ਨੂੰ ਖਿੱਚ ਕੇ ਇਕੱਠੇ ਕਰਨਾ ਸ਼ੁਰੂ ਕੀਤਾ ਅਤੇ ਬਿਗ ਬੈਂਗ ਤੋਂ ਕਈ ਕਰੋੜ ਸਾਲਾਂ ਬਾਅਦ ਤਾਰਿਆਂ ਦੀ ਪਹਿਲੀ ਪੀੜ੍ਹੀ, ਜਿਸਨੂੰ ਆਬਾਦੀ ।।। ਤਾਰੇ ਵਜੋਂ ਜਾਣਿਆ ਜਾਂਦਾ ਹੈ, ਬਣਨੀ ਸ਼ੁਰੂ ਹੋਈ। ਤਾਰਿਆਂ ਦੀਆਂ ਮੁਢਲੀਆਂ ਢਾਣੀਆਂ ਲਗਭਗ 15 ਕਰੋੜ ਸਾਲਾਂ ਤੋਂ ਬਾਅਦ ਬਣਨੀਆਂ ਸ਼ੁਰੂ ਹੋ ਗਈਆਂ ਅਤੇ ਸ਼ੁਰੂਆਤੀ ਗਲੈਕਸੀਆਂ ਲਗਭਗ 38 ਤੋਂ 70 ਕਰੋੜ ਸਾਲਾਂ ਵਿੱਚ ਬਣਨੀਆਂ ਸ਼ੁਰੂ ਹੋਈਆਂ। ਜਿਵੇਂ-ਜਿਵੇਂ ਇਹ ਸਭ ਬਣਿਆ, ਹਨੇਰਾ ਯੁੱਗ ਹੌਲੀ-ਹੌਲੀ ਖ਼ਤਮ ਹੋ ਗਿਆ, ਕਿਉਂਕਿ ਇਹ ਪ੍ਰਕਿਰਿਆ ਹੌਲੀ ਸੀ, ਹਨੇਰਾ ਯੁੱਗ ਲਗਭਗ 1 ਅਰਬ ਸਾਲਾਂ ਬਾਅਦ ਹੀ ਪੂਰਾ ਖਤਮ ਹੋਇਆ। ਸਭ ਤੋਂ ਪੁਰਾਣੇ ਤਾਰਿਆਂ ਨੂੰ ਆਬਾਦੀ ।।। ਦੇ ਤਾਰਿਆਂ ਵਜੋਂ ਜਾਣਿਆ ਜਾਂਦਾ ਹੈ, ਜਿਨ੍ਹਾਂ ਦੀ ਮੁੱਖ ਸਮੱਗਰੀ ਸਿਰਫ਼ ਹਾਈਡ੍ਰੋਜਨ, ਹੀਲੀਅਮ ਹੈ। ਇਹ ਤਾਰਿਆਂ ਦਾ ਭਾਰ 1000 ਸੂਰਜਾਂ ਦੇ ਭਾਰ ਬਰਾਬਰ ਵੀ ਹੋ ਸਕਦਾ ਸੀ। ਇਸੇ ਕਰਕੇ ਇਹ ਥੋੜ੍ਹੇ ਸਮੇਂ ਲਈ ਜਿਉਂਦੇ ਰਹਿ ਸਕਦੇ ਸਨ ਅਤੇ ਕੁੱਝ ਲੱਖਾਂ ਸਾਲਾਂ ਬਾਅਦ ਇੱਕ ਵਿਸ਼ਾਲ ਧਮਾਕੇ ਨਾਲ ਖ਼ਤਮ ਹੋ ਜਾਂਦੇ। ਇਨ੍ਹਾਂ ਧਮਾਕਿਆਂ ਨਾਲ ਉਨ੍ਹਾਂ ਨੇ ਬ੍ਰਹਿਮੰਡ ਨੂੰ ਉਹ ਭਾਰੀ ਤੱਤਾਂ ਨਾਲ ਭਰ ਦਿੱਤਾ ਜੋ ਉਹਨਾਂ ਨੇ ਆਪਣੇ ਕੋਰ ਦੇ ਅੰਦਰ ਬਣਾਏ ਸਨ। ਇਸੇ ਪਦਾਰਥ ਤੋਂ ਅੱਗੇ ਬਣੇ ਤਾਰਿਆਂ ਨੂੰ ਜਨਸੰਖਿਆ ।। ਤਾਰਿਆਂ ਵਜੋਂ ਜਾਣਿਆ ਜਾਂਦਾ ਹੈ ਅਤੇ ਉਸ ਤੋਂ ਬਾਅਦ ਵਾਲਿਆਂ ਨੂੰ ਜਨਸੰਖਿਆ। ਤਾਰੇ ਕਿਹਾ ਜਾਂਦਾ ਹੈ। ਇਨ੍ਹਾਂ ਤਾਰਿਆਂ ਵਿੱਚੋਂ ਅੱਗੇ ਗਲੈਕਸੀਆਂ, ਉਸ ਤੋਂ ਅੱਗੇ ਗਲੈਕਸੀਆਂ ਦੀਆਂ ਢਾਣੀਆਂ ਅਤੇ ਫਿਰ ਉਨ੍ਹਾਂ ਦੇ ਅੱਗੇ ਸੁਪਰ ਸਮੂਹ ਬਣੇ ਅਤੇ ਬਣ ਰਹੇ ਨੇ।

4) ਹੁਣ ਅਸੀਂ ਆਪਣੀ ਯਾਤਰਾ ਦੇ ਆਖਰੀ ਪੜਾਅ ਵਿੱਚ ਦਾਖਲ ਹੁੰਦੇ ਹਾਂ। ਇਹ ਉਹ ਬ੍ਰਹਿਮੰਡ ਹੈ ਜੋ ਅਸੀਂ ਅੱਜ ਦੇਖਦੇ ਹਾਂ। ਤਾਰਿਆਂ ਦੇ ਜਨਮ/ਮੌਤ, ਗਲੈਕਸੀਆਂ ਦਾ ਜਨਮ/ਵਿਲੀਨਤਾ ਆਦਿ ਦਾ ਨਿਯਮਿਤ ਕਾਰੋਬਾਰ ਚੱਲ ਰਿਹਾ ਹੈ ਅਤੇ ਆਉਣ ਵਾਲੇ ਅਰਬਾਂ ਸਾਲਾਂ ਤੱਕ ਜਾਰੀ ਰਹੇਗਾ। ਪਰ ਬਿਗ ਬੈਂਗ ਤੋਂ ਬਾਅਦ ਲਗਭਗ 9.8 ਅਰਬ ਸਾਲਾਂ ਵਿੱਚ ਇੱਕ ਚੀਜ਼ ਬਦਲ ਗਈ। ਬਿਗ ਬੈਂਗ ਤੋਂ 3,70,000 ਸਾਲਾਂ ਬਾਅਦ, ਗੁਰੂਤਾ ਖਿੱਚ ਕਰਕੇ ਬ੍ਰਹਿਮੰਡ ਦਾ ਫੈਲਾਓ ਹੌਲੀ ਹੋਣਾ ਸ਼ੁਰੂ ਹੋ ਗਿਆ ਸੀ। ਪਰ ਲਗਭਗ 9.8 ਅਰਬ ਸਾਲਾਂ ਬਾਅਦ ਇਹ ਫੈਲਾਓ ਹੌਲੀ ਹੋਣਾ ਰੁਕ ਗਿਆ ਅਤੇ ਰੁਕਿਆ ਅਤੇ ਫਿਰ ਤੋਂ ਤੇਜ਼ ਹੋਣਾ ਸ਼ੁਰੂ ਹੋ ਗਿਆ। ਹਾਲਾਂਕਿ ਇਸ ਦਾ ਸਹੀ ਕਾਰਨ ਪਤਾ ਨਹੀਂ ਹੈ, ਪਰ ਮੰਨਿਆ ਇਹੀ ਜਾਂਦਾ ਹੈ ਕਿ ਇਹ "ਹਨੇਰੀ (Dark) ਊਰਜਾ" ਦੇ ਕਾਰਨ ਹੈ। "ਹਨੇਰੀ ਦਾ ਮਤਲਬ ਹੈ ਕਿ ਇਹ ਸਿੱਧੇ ਤੌਰ 'ਤੇ ਨਹੀਂ ਦੇਖੀ ਗਈ ਪਰ ਅਸਿੱਧੇ ਤੌਰ 'ਤੇ ਇਸਦੇ ਪ੍ਰਭਾਵ ਦਿਖਦੇ ਹਨ।

ਸੱਚ। ਆਪਣੇ ਘਰ ਦੀ ਗੱਲ ਕਰਨਾ ਤਾਂ ਭੁੱਲ ਈ ਗਏ। ਸਾਡੀ ਆਕਾਸ਼ ਗੰਗਾ ਦਾ ਨਿਰਮਾਣ ਬਿਗ ਬੈਂਗ ਤੋਂ ਲਗਭਗ 8.8 ਅਰਬ ਸਾਲ ਬਾਅਦ ਹੋਇਆ, ਸੂਰਜ ਉਸ ਤੋਂ 40 ਕਰੋੜ ਸਾਲ ਬਾਅਦ ਅਤੇ ਸਾਡੀ ਪਿਆਰੀ ਧਰਤੀ ਉਸ ਤੋਂ 1 ਕਰੋੜ ਸਾਲ ਬਾਅਦ ਬਣੀ।

ਇਸ ਨਾਲ ਸਾਡੀ ਯਾਤਰਾ ਸਮਾਪਤ ਹੋ ਜਾਂਦੀ ਹੈ। ਬ੍ਰਹਿਮੰਡ ਦਾ ਭਵਿੱਖ ਕੀ ਹੋਵੇਗਾ, ਇਹ ਕਿਵੇਂ ਖ਼ਤਮ ਹੋਵੇਗਾ ? ਕੁਝ ਸਿਧਾਂਤ ਹਨ, ਪਰ ਅਜੇ ਤੱਕ ਕੁਝ ਵੀ ਸਾਬਤ ਨਹੀਂ ਹੋਇਆ ਹੈ। ਖ਼ੈਰ, ਇਸ ਬਾਰੇ ਕਿਸੇ ਹੋਰ ਦਿਨ ਗੱਲ ਕਰਾਂਗੇ। ਏਨਾ ਲੰਬਾ ਸਫ਼ਰ ਕਰਕੇ ਤੁਸੀਂ ਥੱਕ ਗਏ ਹੋਵੋਗੇ, ਥੋੜ੍ਹਾ ਅਰਾਮ ਕਰ ਲਓ।

**- ਵਿਗਿਆਨੀ-ਇਸਰੋ, ਤ੍ਰਿਵੇਂਦ੍ਰਮ (99957-65095)**

## ਪ੍ਰਾਪਤ ਆਰਥਿਕ ਸਹਾਇਤਾ

**ਫੀਰਾ ਕਾਨਫਰੰਸ ਲਈ**

1. ਜਸਵੰਤ ਮੋਹਾਲੀ 6000 ਰੁ.
2. ਸੁਰਿੰਦਰ ਕੌਰ, ਫੇਜ਼ 5, ਮੁਹਾਲੀ, (ਸੌਦਾਗਰ ਸਿੰਘ ਗਰੇਵਾਲ ਦੀ ਯਾਦ ਵਿਚ) 5000 ਰੁ.
3. ਕੁਲਵੰਤ ਕੌਰ, ਪਟਿਆਲਾ 5000 ਰੁ.
4. ਇੰਦਰਜੀਤ ਸਿੰਘ, ਫੇਜ਼ 5, ਮੁਹਾਲੀ 1000 ਰੁ.

**ਮੈਗਜ਼ੀਨ "ਤਰਕਸ਼ੀਲ" ਲਈ**

1. ਮਹਿੰਦਰ ਸਿੰਘ, ਲਾਇਨਮੈਨ, ਭੀਖੀ (ਰਿਟਾਇਰਮੈਂਟ ਮੌਕੇ) (ਰਾਹੀਂ : ਭੁਪਿੰਦਰ ਫ਼ੌਜੀ) - 1000 ਰੁ.
2. ਰਾਮ ਸਿੰਘ, ਰਿਟਾਇਰਡ ਹੈੱਡ ਟੀਚਰ, ਲਹਿਰਾ ਧੂਰਕੋਟ (ਆਪਣੀ ਪਤਨੀ ਗੁਰਦੇਵ ਕੌਰ ਜੀ ਦੇ ਸਨਮਾਨ ਸਮਾਗਮ ਸਮੇਂ)-1000 ਰੁ.(ਰਾਹੀਂ: ਸੁਰਿੰਦਰ ਰਾਮਪੁਰਾ)
3. ਹਰਦੀਪ ਸਿੰਘ/ਗੁਰਦੀਪ ਸਿੰਘ ਪਿੰਡ ਮੱਤੀ (ਸਰੀਰ ਪ੍ਰਦਾਨੀ ਮਾਤਾ ਅੰਮ੍ਰਿਤਪਾਲ ਕੌਰ ਪਤਨੀ ਵੀਰ ਸਿੰਘ ਦੀ ਯਾਦ ਵਿਚ) - 500 ਰੁ.

# ਧਰਮ ਤੋਂ ਬੇਮੁੱਖਤਾ



ਪਰਮਿੰਦਰ ਕੌਰ ਸਵੈਚ

ਪਿਛਲੇ ਦਿਨੀਂ ਕੈਨੇਡਾ ਦੀ 2021 ਦੀ ਮਰਦਮਸ਼ੁਮਾਰੀ ਦੇ ਅੰਕੜਿਆਂ ਨੇ ਜਿੱਥੇ ਧਾਰਮਿਕ ਲੋਕਾਂ ਨੂੰ ਹੈਰਾਨ ਕੀਤਾ ਹੋਵੇਗਾ, ਉੱਥੇ ਗੈਰ-ਧਾਰਮਿਕ ਲੋਕਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਹੈ ਕਿ ਕੈਨੇਡਾ ਦਾ ਵੱਡਾ, ਸੋਹਣਾ ਤੇ ਕੁਦਰਤ ਦੇ ਨੇੜੇ ਹੋਣ ਵਾਲਾ ਸੂਬਾ ਬ੍ਰਿਟਿਸ਼ ਕੋਲੰਬੀਆ ਜਿਸ ਵਿਚ ਅੱਧੇ ਤੋਂ ਵੱਧ, ਭਾਵ 52.1% ਲੋਕਾਂ ਨੇ ਆਪਣੇ ਗੈਰ-ਧਾਰਮਿਕ, ਧਰਮ ਨਿਰਪੱਖ ਜਾਂ ਨਾਸਤਿਕ ਹੋਣ ਬਾਰੇ ਦੱਸਿਆ ਹੈ। ਇਸ ਦਾ ਮਤਲਬ ਉਹਨਾਂ ਨੇ ਕਿਸੇ 'ਗੈਬੀ ਸ਼ਕਤੀ', 'ਰੱਬ' ਜਾਂ ਧਾਰਮਿਕ ਸੰਸਥਾਵਾਂ ਜਾਂ ਧਰਮਾਂ ਦੇ ਸਾਏ ਤੋਂ ਮੁਕਤ ਹੋ ਕੇ ਮਨੁੱਖਤਾਵਾਦੀ ਰਾਹ ਨੂੰ ਅਪਣਾਇਆ ਹੈ। ਇਹ ਅੰਕੜੇ ਬ੍ਰਿਟਿਸ਼ ਕੋਲੰਬੀਆ ਵਿਚ 2011 ਵਿਚ 44.1% ਸਨ ਪਰ ਇਸ ਵਾਰ ਇਹਨਾਂ ਦੀ ਗਿਣਤੀ ਕਾਫ਼ੀ ਜ਼ਿਆਦਾ ਵਧੀ ਹੈ। ਕੈਨੇਡਾ ਵਿਚ ਕੌਮੀ ਪੱਧਰ 'ਤੇ ਇਹ ਅੰਕੜੇ 34.6% ਹੋ ਗਏ ਹਨ; ਭਾਵ, ਕਹਿ ਸਕਦੇ ਹਾਂ ਕਿ ਕੈਨੇਡਾ ਦੇ ਤੀਜੇ ਹਿੱਸੇ ਤੋਂ ਵੱਧ ਲੋਕ ਕਿਸੇ ਵੀ ਧਰਮ ਜਾਂ ਰੱਬ ਵਿਚ ਯਕੀਨ ਨਹੀਂ ਰੱਖਦੇ। ਸ਼ਹਿਰਾਂ ਵਿਚ ਇਹ ਗਿਣਤੀ ਵੈਨਕੂਵਰ ਵਿਚ 55.8%, ਵਿਕਟੋਰੀਆ ਵਿਚ 63.4%, ਕਲੋਨਾ ਵਿਚ 53.8% ਤੇ ਸ਼ੁਕਾਮਿਸ਼ ਵਿਚ 70.1% ਲੋਕ ਗੈਰ-ਧਾਰਮਿਕ ਹਨ ਜਦਕਿ ਸੂਬਿਆਂ ਦੇ ਪੱਧਰ 'ਤੇ ਯੂਕੋਨ ਵਿਚ 59.7% ਗੈਰ-ਧਾਰਮਿਕ ਲੋਕ ਸਭ ਨਾਲੋਂ ਵੱਧ ਹਨ ਤੇ ਨਿਊ ਫਾਊਂਡਲੈਂਡ ਵਿਚ ਸਭ ਨਾਲੋਂ ਘੱਟ 16.0% ਗੈਰ-ਧਾਰਮਿਕ ਲੋਕ ਹਨ।

ਉੱਪਰ ਲਿਖੇ ਅੰਕੜੇ ਪੜ੍ਹ ਕੇ ਮਨ ਵਿਚ ਬਹੁਤ ਸਾਰੇ ਸਵਾਲ ਪੈਦਾ ਹੁੰਦੇ ਹਨ ਕਿ ਇਹ ਸਾਰਾ ਕੁਝ ਬਦਲਣ ਦੇ ਕਾਰਨ ਕੀ ਹਨ ? ਸਾਨੂੰ ਬੇਸ਼ੱਕ ਪਤਾ ਹੈ ਕਿ ਮੁੱਢ ਕਦੀਮ ਤੋਂ ਹੀ ਦੁਨੀਆਂ ਵਿਚ ਦੋ ਫਿਲਾਸਫੀਆਂ ਕੰਮ ਕਰਦੀਆਂ ਰਹੀਆਂ ਹਨ ਜਿਨ੍ਹਾਂ ਵਿਚੋਂ ਇੱਕ ਪਦਾਰਥਵਾਦ ਨੂੰ ਮੰਨਦੀ ਹੈ ਜੋ ਕਹਿੰਦੀ ਹੈ ਕਿ ਪਹਿਲਾਂ ਮਾਦਾ ਪੈਦਾ ਹੋਇਆ, ਉਸ ਤੋਂ ਬਾਅਦ ਹੌਲੀ ਹੌਲੀ ਵਿਕਾਸ ਹੋ ਕੇ ਅੱਜ ਤੱਕ ਦੀ ਤਬਦੀਲੀ ਸਾਡੇ ਸਾਹਮਣੇ ਆਈ ਹੈ; ਦੂਸਰੇ ਪਾਸੇ ਦੂਸਰੀ ਫਿਲਾਸਫੀ ਜੋ ਅਧਿਆਤਮਵਾਦ ਜਾਂ ਆਦਰਸ਼ਵਾਦ ਨੂੰ ਮੰਨਦੀ ਹੈ, ਅਨੁਸਾਰ ਚੇਤਨਾ ਪਹਿਲਾਂ ਆਈ ਹੈ ਜਾਂ ਇਹ ਸਾਰਾ ਕੁਝ ਰੱਬ ਨੇ ਪੈਦਾ ਕੀਤਾ ਹੈ। ਇਹਨਾਂ ਦੋਨਾਂ ਸੰਕਲਪਾਂ ਦਾ ਆਪਸੀ ਵਿਰੋਧ ਸਦੀਆਂ ਤੋਂ ਹੈ।

ਸਾਨੂੰ ਪਤਾ ਹੈ ਕਿ ਪਹਿਲਾਂ ਪਹਿਲ ਲੋਕ ਜੰਗਲਾਂ ਵਿਚ ਰਹਿੰਦੇ ਸੀ ਜੋ ਪ੍ਰਾਪਤ ਕਰਦੇ, ਵੰਡ ਕੇ ਖਾ ਲੈਂਦੇ। ਫਿਰ ਜਦੋਂ ਕਬੀਲਿਆਂ ਵਿਚ ਰਹਿਣ ਲੱਗੇ, ਆਪੋ-ਆਪਣੇ ਹਿਤਾਂ ਲਈ ਭੰਡਾਰ ਕਰਨਾ ਸ਼ੁਰੂ ਕੀਤਾ ਤਾਂ ਸਮਾਜ ਦੋ ਜਮਾਤਾਂ ਵਿਚ ਵੰਡ ਹੋ ਗਿਆ, ਇੱਕ ਅਮੀਰ ਤੇ ਦੂਸਰੀ ਗਰੀਬ। ਅਧਿਆਤਮਵਾਦ ਵਾਲੇ ਸੰਕਲਪ ਪੱਖੀ ਲੋਕ ਅਮੀਰ ਲੋਕਾਂ ਦੇ ਹਿਤ ਵਿਚ ਚਲੇ ਗਏ ਕਿਉਂਕਿ ਉਹਨਾਂ ਦੁਆਰਾ ਹੋ ਰਹੀ ਲੁੱਟ ਨੂੰ ਉਹ ਰੱਬ ਦੀ ਮਰਜ਼ੀ ਨਾਲ ਜੋੜ ਕੇ ਸੱਚਾਈ ਨੂੰ ਛੁਪਾ ਸਕਦੇ ਸਨ। ਧਾਰਮਿਕ ਲੋਕਾਂ ਨੂੰ ਵੀ ਉਹਨਾਂ ਆਪਣੇ ਕਲਾਵੇ ਵਿਚ ਲੈ ਲਿਆ ਕਿਉਂਕਿ ਲੋਕਾਂ ਦੀ ਬੇਸਮਝੀ ਹੀ ਉਹਨਾਂ ਦੀ ਲੁੱਟ ਵਿਚ ਵਾਧਾ ਕਰ ਸਕਦੀ ਸੀ ਅਤੇ ਉਹ ਇਸ ਦਾ ਪ੍ਰਚਾਰ ਬਾਖੂਬੀ ਕਰ ਰਹੇ ਸਨ।

ਇਤਿਹਾਸ ਤੋਂ ਸਬਕ ਸਿੱਖਦੇ ਹੋਏ ਲੋਕਾਂ ਨੂੰ ਸਪੱਸ਼ਟ ਹੋ ਗਿਆ ਹੈ ਕਿ ਸਦੀਆਂ ਤੋਂ ਧਰਮਾਂ ਦੇ ਪੈਰੋਕਾਰਾਂ ਨੇ ਮਨੁੱਖਾਂ ਦੀਆਂ ਭਾਵਨਾਵਾਂ ਨਾਲ ਖੇਡ ਕੇ ਲੋਕਾਂ ਦੀ ਅੰਨ੍ਹੀ ਲੁੱਟ ਕੀਤੀ ਹੈ ਤੇ ਧਰਮਾਂ ਦੇ ਨਾਂ 'ਤੇ ਹੋ ਰਹੀਆਂ ਲੜਾਈਆਂ ਵਿਚ ਸਭ ਤੋਂ ਵੱਧ ਘਾਣ ਮਨੁੱਖਤਾ ਦਾ ਹੋਇਆ ਹੈ; ਇਹ ਸਿਲਸਿਲਾ ਘਟਣ ਦੀ ਬਜਾਇ ਅਜੇ ਵੀ ਭਾਰਤ ਵਰਗੇ ਬਹੁਤ ਸਾਰੇ ਦੇਸ਼ਾਂ ਵਿਚ ਵਧ ਰਿਹਾ ਹੈ। ਭਾਰਤ ਵਿਚ ਅੱਜ ਵੀ ਗਊ, ਸੂਰ, ਕਿਰਪਾਨਾਂ, ਤ੍ਰਿਸ਼ੂਲਾਂ, ਧਾਰਮਿਕ ਗ੍ਰੰਥਾਂ ਦੀ ਬੇਅਦਬੀ ਦੇ ਮੁੱਦੇ ਨਿੱਤ ਹਵਾ ਵਿਚ ਉਛਾਲੇ ਜਾਂਦੇ ਹਨ ਤੇ ਲੜਾਈ ਮਿੰਟਾਂ ਸਕਿੰਟਾਂ ਵਿਚ ਕਰਵਾਈ ਜਾ ਸਕਦੀ ਹੈ | ਜਿੱਥੇ ਅਜੇ ਸਾਇੰਸ ਦਾ ਨਹੀਂ ਧਰਮਾਂ ਦਾ ਬੋਲਬਾਲਾ ਜ਼ਿਆਦਾ ਹੈ। ਦੁਨੀਆਂ 'ਤੇ ਬੇਸ਼ੱਕ ਗਿਣਵੇਂ ਚੁਣਵੇਂ ਧਰਮ ਈਸਾਈ, ਇਸਲਾਮ, ਹਿੰਦੂ, ਸਿੱਖ, ਜੈਨੀ, ਬੋਧੀ ਆਦਿ ਗਿਣੇ ਜਾਂਦੇ ਹਨ ਪਰ ਇਹਨਾਂ ਦੀਆਂ ਬਹੁਤ ਸਾਰੀਆਂ ਸ਼ਾਖਾਵਾਂ ਪੈਦਾ ਹੋ ਰਹੀਆਂ ਹਨ। ਇਹਨ੍ਹਾਂ ਸਾਰਿਆਂ ਦਾ ਬੇਸ਼ੱਕ ਕਹਿਣਾ ਹੈ ਕਿ ਉਹ ਸਰਬੱਤ ਦਾ ਭਲਾ ਸੋਚਦੇ ਹਨ, ਮਨੁੱਖ ਨੂੰ ਚੰਗਾ ਬਣਨ ਲਈ ਪ੍ਰੇਰਦੇ ਹਨ ਪਰ ਇਹ ਆਪਸ ਵਿਚ ਹਮੇਸ਼ਾ ਲੜਦੇ ਝਗੜਦੇ ਦਿਸਦੇ ਹਨ, ਆਪਣੇ ਆਪ ਨੂੰ ਉੱਤਮ ਦਰਸਾਉਣ ਵਿਚ ਜੁਟੇ ਹਨ ਤੇ ਲੋਕਾਂ ਨੂੰ ਲੋਕਾਂ ਦੇ ਪੈਸੇ ਨਾਲ ਹੀ ਸਮਾਜ ਭਲਾਈ ਦਾ ਲਾਲਚ ਦੇ ਕੇ ਭਰਮਾਉਣ ਦੀ ਕੋਸ਼ਿਸ਼ ਵਿਚ ਹਨ।

ਇਸ ਖਿੱਚੋਤਾਣ ਕਰ ਕੇ ਅੱਜ ਧਰਮ ਬਦਲੀ ਜਾਂ ਬਹੁਤ ਸਾਰੇ ਡੇਰਿਆਂ ਦਾ ਪੈਦਾ ਹੋਣਾ ਸ਼ੁਰੂ ਹੋਇਆ ਹੈ। ਅਸਲ ਵਿਚ ਇਸ ਦੇ ਵੱਖਰੇ ਕਾਰਨ ਇਹੀ ਹਨ ਕਿ ਮਨੁੱਖ ਹਮੇਸ਼ਾ ਆਰਥਿਕਤਾ ਨਾਲ ਜੁੜਿਆ ਰਿਹਾ ਹੈ। ਉਹ ਆਰਥਿਕ ਪੱਖੋਂ ਆਪਣੀ ਜ਼ਿੰਦਗੀ ਖੁਸ਼ਹਾਲ ਕਰਨਾ ਚਾਹੁੰਦਾ ਹੈ| ਇਸ ਲਈ ਜੋ ਧਰਮ ਉਹਦੇ ਲਈ ਉਹਦੀਆਂ ਲੋੜਾਂ ਦੀ ਪੂਰਤੀ ਕਰਦਾ ਹੈ, ਉਹ ਉਧਰ ਨੂੰ ਹੋ ਜਾਂਦਾ ਹੈ ਜਿਵੇਂ ਅਸੀਂ ਦੇਖਦੇ ਹਾਂ ਕਿ ਡੇਰਿਆਂ ਵਾਲੇ ਜਾਂ ਈਸਾਈ ਮੱਤ ਵਾਲੇ ਮਦਦ ਕਰਦੇ ਹਨ, ਬੱਚਿਆਂ ਨੂੰ ਪੜ੍ਹਾਉਣਾ ਜਾਂ ਵਿਆਹ ਆਦਿ ਕਰਨੇ।

ਕੈਨੇਡਾ ਦੀ ਮਰਦਮਸ਼ੁਮਾਰੀ ਦੇ ਇਹ ਅੰਕੜੇ ਦੱਸਦੇ ਹਨ ਕਿ ਧਰਮਾਂ ਦੁਆਰਾ ਲੋਕਾਂ ਦੇ ਜ਼ਿਹਨ ’ਤੇ ਪਾਏ ਡਰ ਤੇ ਗੈਬੀ ਸ਼ਕਤੀਆਂ ਦੇ ਕਹਿਰ ਨੂੰ ਲੋਕਾਂ ਨੇ ਵਿਗਿਆਨਕ ਤਰੀਕੇ ਨਾਲ ਸਮਝਣ ਤੇ ਤਰਕ ਨਾਲ ਸੋਚਣਾ ਸ਼ੁਰੂ ਕਰ ਦਿੱਤਾ ਹੈ। ਜਿਉਂ ਜਿਉਂ ਮਨੁੱਖ ਦੁਆਰਾ ਵਿਗਿਆਨ ਦੀ ਤਰੱਕੀ ਹੋਈ ਹੈ, ਉਸ ਨੇ ਆਪਣੀ ਨੀਝ ਤੇ ਘੋਖ ਪੜਤਾਲ ਨਾਲ ਉਹ ਰਹੱਸ਼, ਜਿਨ੍ਹਾਂ ਬਾਰੇ ਪਹਿਲਾਂ ਮਨੁੱਖ ਅਗਿਆਨੀ ਸੀ, ਪਰਖ ਦੀ ਕਸਵੱਟੀ ’ਤੇ ਪਰਖ ਕੇ ਲੋਕਾਂ ਸਾਹਮਣੇ ਸੱਚ ਕਰ ਦਿਖਾਇਆ ਹੈ। ਧਰਤੀ ਨੂੰ ਭਾਵੇਂ ਚਪਟੀ ਨਹੀਂ ਗੋਲ ਕਹਿਣ ਦਾ ਸਾਡੇ ਵਿਗਿਆਨੀਆਂ ਨੇ ਹਰਜਾਨਾ ਭੁਗਤਿਆ ਸੀ ਪਰ ਅੱਜ ਦੁਨੀਆਂ ਦਾ ਬੱਚਾ ਬੱਚਾ ਜਾਣਦਾ ਹੈ ਕਿ ਧਰਤੀ ਵਾਕਿਆ ਹੀ ਗੋਲ ਹੈ। ਕੁਦਰਤ ਦੇ ਨਿਯਮ ਮੁਤਾਬਕ ਹਰ ਜੀਵ ਨੂੰ ਆਪਣੀ ਜ਼ਿੰਦਗੀ ਜਿਊਣ ਲਈ ਢਿੱਡ ਦੀ ਭੁੱਖ ਦੂਰ ਕਰਨ ਲਈ ਕੋਈ ਨਾ ਕੋਈ ਹੀਲਾ ਵਸੀਲਾ ਕਰ ਕੇ ਜ਼ਿੰਦਾ ਰਹਿਣਾ ਪੈਂਦਾ ਹੈ, ਹੁਣ ਇਹ ਮਨੁੱਖ ਨੇ ਸਮਝ ਲਿਆ ਹੈ। ਜੋ ਲੋਕ ਦੂਜਿਆਂ ਦੇ ਟੁਕੜਿਆਂ ’ਤੇ ਪਲਣਾ ਚਾਹੁੰਦੇ ਹਨ, ਉਹ ਲੋਕਾਂ ਨੂੰ ਹਮੇਸ਼ਾ ਗੁਮਰਾਹ ਕਰਦੇ ਹਨ।

ਕੈਨੇਡਾ ਵਿਚ ਬੀ.ਸੀ ਦੇ ਲੋਕਾਂ ਵਿਚ ਇਸ ਤਬਦੀਲੀ ਦਾ ਮੁੱਖ ਕਾਰਨ ਧਰਮਾਂ ਦੁਆਰਾ ਰੈਜ਼ੀਡੈਂਸ਼ੀਅਲ ਸਕੂਲਾਂ ਵਿਚ ਹੋਏ ਤਸ਼ੱਦਦ ਨੂੰ ਦੇਖਿਆ ਜਾ ਸਕਦਾ ਹੈ ਕਿ ਸਰਕਾਰਾਂ ਤੇ ਕੈਥੋਲਿਕ ਚਰਚ ਨੇ ਸਾਂਝੀ ਭਾਈਵਾਲੀ ਵਿਚ ਇੱਥੋਂ ਦੇ ਮੂਲ ਨਿਵਾਸੀਆਂ ਦਾ ਖੁਰਾ ਖੋਜ ਮਿਟਾਉਣ ਲਈ ਉਹਨਾਂ ਦੇ ਬੱਚਿਆਂ ਨੂੰ ਹੀ ਮਾਰ ਮੁਕਾਇਆ ਜਾਂ ਜ਼ਿਹਨ ਵਿਚ ਡਰ ਬਿਠਾ ਕੇ ਜੀਣ ਲਈ ਮਜਬੂਰ ਕੀਤਾ ਹੈ। ਇਹ ਵੀ ਬਹੁਤੀ ਪੁਰਾਣੀ ਗੱਲ ਨਹੀਂ ਪਰ ਅਜੇ ਵੀ ਧਰਮ ਲੋਕਾਂ ਦੀਆਂ ਜ਼ਿੰਦਗੀਆਂ ਤੇ ਬਹੁਤ ਨਾਂਹ-ਵਾਚਕ ਪ੍ਰਭਾਵ ਪਾ ਰਿਹਾ ਹੈ ਜਦੋਂ ਲੋਕ ਆਪੋ-ਆਪਣੇ ਮਜ਼ਹਬਾਂ ਲਈ ਲੜ ਰਹੇ ਹਨ।

ਜਦੋਂ ਅੰਕੜੇ ਇਹ ਦੱਸ ਰਹੇ ਹਨ ਕਿ ਹੁਣ ਅੱਧ ਤੋਂ ਵੱਧ ਲੋਕ ਧਾਰਮਿਕਤਾ ਵਿਚ ਵਿਸ਼ਵਾਸ ਨਹੀਂ ਕਰਦੇ ਤਾਂ ਇੱਥੋਂ ਦੀਆਂ ਸਰਕਾਰਾਂ ਨੂੰ ਧਾਰਮਿਕ ਅਦਾਰਿਆਂ ਰਾਹੀਂ ਹੋ ਰਹੀ ਲੁੱਟ ’ਤੇ ਵਿਚਾਰ ਕਰਨੀ ਚਾਹੀਦੀ ਹੈ ਅਤੇ ਆਪਣੀਆਂ ਨੀਤੀਆਂ ਵਿਚ ਸੋਧ ਕਰਨੀ ਚਾਹੀਦੀ ਹੈ। ਕੈਨੇਡਾ ਵਿਚ ਅਜੇ ਵੀ ਬਹੁਤ ਸਾਰੇ ਧਾਰਮਿਕ ਸਕੂਲ ਖੁੱਲ੍ਹੇ ਹਨ ਜੋ ਬੇਸ਼ੱਕ ਪ੍ਰਾਈਵੇਟ ਜਾਇਦਾਦ ਹਨ, ਉਹ ਵਿਦਿਆਰਥੀਆਂ ਤੋਂ ਫੀਸਾਂ ਵੀ ਬਹੁਤ ਲੈਂਦੇ ਹਨ ਤੇ ਆਮ ਲੋਕਾਂ ਦੇ ਟੈਕਸ ਵਿਚੋਂ ਵੀ ਵੱਡੀਆਂ ਗਰਾਂਟਾਂ ਹਾਸਲ ਕਰਦੇ ਹਨ।

ਇਸੇ ਤਰ੍ਹਾਂ ਬੀ.ਸੀ. ਹਿਊਮਨਿਸਟ ਐਸੋਸੀਏਸ਼ਨ (ਬੀ.ਸੀ.ਐੱਚ.ਏ) ਦਾ ਕਹਿਣਾ ਹੈ ਕਿ ਕੈਥੋਲਿਕ ਹਸਪਤਾਲਾਂ ਨੂੰ ਸਰਕਾਰ ਨੂੰ ਆਪਣੇ ਅਧੀਨ ਕਰਨਾ ਚਾਹੀਦਾ ਹੈ। ਉਹਨਾਂ ਮੁਤਾਬਕ ਸਰਕਾਰ ਦੁਆਰਾ ਬਿਲੀਅਨ ਡਾਲਰ ਧਾਰਮਿਕ ਹੈਲਥ ਕੇਅਰ ਸਹੂਲਤਾਂ ਲਈ ਦਿੱਤਾ ਜਾਂਦਾ ਹੈ। ਕੋਰਟਾਂ ਵਿਚ ਜਾਂ ਸਰਕਾਰੀ ਅਦਾਰਿਆਂ ਵਿਚ ਅਰਦਾਸਾਂ ਆਦਿ ਦਾ ਸਿਸਟਮ ਬੰਦ ਹੋਣਾ ਚਾਹੀਦਾ ਹੈ, ਉਹਨਾਂ ਨੂੰ ਨਿਰਪੱਖ ਤੌਰ ’ਤੇ ਕੰਮ ਕਰਨਾ ਚਾਹੀਦਾ ਹੈ। ਧਰਮ ਹਰ ਸ਼ਖ਼ਸ ਦਾ ਨਿੱਜੀ ਮਸਲਾ ਹੋਣਾ ਚਾਹੀਦਾ ਹੈ, ਮਨੁੱਖ ਆਪਣੇ ਤੌਰ ’ਤੇ ਉਹਦੇ ਲਈ ਕੀ ਕਰਦਾ ਹੈ ਕਰੇ ਪਰ ਸਰਕਾਰਾਂ ਨੂੰ ਸਭ ਦੇ ਹਿਤਾਂ ਬਾਰੇ ਸੋਚਣਾ ਚਾਹੀਦਾ ਹੈ। 2015 ਵਿਚ ਸੁਪਰੀਮ ਕੋਰਟ ਨੇ ਪਾਸ ਕੀਤਾ ਸੀ ਕਿ ਸਿਟੀ ਕੌਂਸਲ ਦੀਆਂ ਮੀਟਿੰਗਾਂ ਦੀ ਸ਼ੁਰੂਆਤ ਲਈ ਅਰਦਾਸ (ਪ੍ਰੇਅਰ) ਕਰਨਾ ਅਸੰਵਿਧਾਨਕ ਹੈ। ਮੁਢਲੀ ਰਿਪੋਰਟ ਮੁਤਾਬਕ ਬੀ.ਸੀ.ਐੱਚ.ਏ ਦੱਸਦੀ ਹੈ ਕਿ ਹੁਣ 11 ਮਿਊਂਸਿਪੈਲਟੀਜ਼ ਆਪਣੀ ਪ੍ਰੈਕਟਿਸ ਬਦਲਣ ਵਾਰੇ ਸੋਚ ਰਹੀਆਂ ਹਨ।

ਇੱਥੇ ਬਹੁਤ ਸਾਰੇ ਰੇਡਿਓ, ਟੈਲੀਵਿਜ਼ਨ ਕੰਮ ਕਰ ਰਹੇ ਹਨ, ਉਹਨਾਂ ਲਈ ਇਹ ਜ਼ਰੂਰੀ ਹੈ ਕਿ ਕੁਝ ਮਿੰਟਾਂ ਲਈ ਉਹਨਾਂ ਲਈ ‘ਰੱਬ’ ਦਾ ਨਾਂ ਲੈਣਾ ਜ਼ਰੂਰੀ ਹੈ ਜੋ ਗਲਤ ਧਾਰਨਾ ਹੈ; ਨਾਸਤਿਕ ਲੋਕਾਂ ’ਤੇ ਇਹ ਬੇਵਜ੍ਹਾ ਠੋਸੀ ਜਾ ਰਹੀ ਹੈ। ਉਂਞ ਵੀ ਅਸੀਂ ਦੇਖਦੇ ਹਾਂ ਕਿ ਧਾਰਮਿਕ ਸਥਾਨਾਂ ਦੇ ਨਾਂ ’ਤੇ ਲੋਕਾਂ ਨੇ ਛੋਟੇ ਛੋਟੇ ਕਮਰਿਆਂ ਵਿਚ ਧਾਰਮਿਕ ਗ੍ਰੰਥ ਸੁਸ਼ੋਭਿਤ ਕਰ ਕੇ ਸਰਕਾਰੀ ਗਰਾਂਟਾਂ ਲੈਣ ਦੇ ਵੱਡੇ ਵੱਡੇ ਕਾਰਜ ਕੀਤੇ ਹੋਏ ਹਨ ਜਿਨ੍ਹਾਂ ਬਾਰੇ ਸਰਕਾਰ ਨੂੰ ਸੁਚੇਤ ਹੋਣਾ ਚਾਹੀਦਾ ਹੈ।

ਸਭਿਆਚਾਰਕ ਤੌਰ ’ਤੇ ਵੀ ਇਹ ਦੇਖਣ ਲਈ ਮਿਲਦਾ ਹੈ ਕਿ ਕਈ ਗਾਉਣ ਵਾਲੇ ਪ੍ਰੋਗਰਾਮ ਦੀ ਸ਼ੁਰੂਆਤ ਲਈ ਤਾਂ ‘ਰੱਬ’ ਦੀ ਮਹਿਮਾ ਵਿਚ ਗਾਉਣਗੇ, ਬਾਅਦ ਵਿਚ ਉਹਨਾਂ ਦਾ ਮਿਆਰ ਬਹੁਤ ਥੱਲੇ ਗਿਰ ਜਾਂਦਾ ਹੈ। ਇਸ ਲਈ ਇਹਨਾਂ ਗੱਲਾਂ ਬਾਰੇ ਲੋਕਾਂ ਨੂੰ ਸਮਝਾਉਣ ਦੀ ਲੋੜ ਹੈ ਕਿ ਤੁਸੀਂ ਪੰਜ ਮਿੰਟ ਲਈ ਕਿਸ ‘ਰੱਬ’ ਨੂੰ ਪੱਠੇ ਪਾ ਰਹੇ ਹੋ ਜੋ ਉਹਨਾਂ ਮੁਤਾਬਕ ਜਿਸ ਦੀ ਮਰਜ਼ੀ ਬਿਨਾ ਪੱਤਾ **...ਬਾਕੀ ਪੰਨਾ 17 ’ਤੇ**

# ਕੱਟੜਪੰਥੀ ਸਿਆਸਤ ਦੇ ਪਾਸਾਰ



**ਰਾਮਚੰਦਰ ਗੁਹਾ**

ਉੱਤਰ ਪ੍ਰਦੇਸ਼ ਦੀ ਸ਼ਾਰਦਾ ਯੂਨੀਵਰਸਿਟੀ ਦੇ ਰਾਜਨੀਤੀ ਸ਼ਾਸਤਰ ਦੇ ਇਕ ਅਧਿਆਪਕ ਨੇ ਆਪਣੇ ਵਿਦਿਆਰਥੀਆਂ ਨੂੰ ਪ੍ਰੀਖਿਆ ਵਿੱਚ ਇਹ ਪ੍ਰਸ਼ਨ ਪਾ ਦਿੱਤਾ : 'ਕੀ ਤੁਸੀਂ ਫਾਸ਼ੀਵਾਦ, ਨਾਜ਼ੀਵਾਦ ਅਤੇ ਕੱਟੜਪੰਥੀ ਹਿੰਦੂਵਾਦ ਦਰਮਿਆਨ ਕੋਈ ਸਮਾਨਤਾਵਾਂ ਦੇਖਦੇ ਹੋ ? ਇਸ ਦਾ ਤਰਕ ਸਹਿਤ ਖੁਲਾਸਾ ਕਰੋ।' ਯੂਨੀਵਰਸਿਟੀ ਦੇ ਅਧਿਕਾਰੀਆਂ ਨੇ ਅਧਿਆਪਕ ਨੂੰ ਇਸ ਬਿਨਾ 'ਤੇ ਮੁਅੱਤਲ ਕਰ ਦਿੱਤਾ ਕਿ ਇਹ ਸਵਾਲ ਪੁੱਛਣਾ ਹੀ ਮੁਲਕ ਦੀ 'ਮਹਾਨ ਰਾਸ਼ਟਰੀ ਪਛਾਣ' ਦੇ ਖਿਲਾਫ਼ ਹੈ, ਇਸ ਨਾਲ 'ਸਮਾਜਿਕ ਬਦਅਮਨੀ ਫੈਲਣ ਦਾ ਡਰ ਹੈ।'

ਇਸ ਕਾਲਮ ਵਿਚ ਉਸੇ ਸਵਾਲ ਦਾ ਜਵਾਬ ਦੇਣ ਦਾ ਯਤਨ ਹੈ, ਜੋ ਸ਼ਾਰਦਾ ਯੂਨੀਵਰਸਿਟੀ ਦੇ ਵਿਦਿਆਰਥੀਆਂ ਲਈ ਵਰਜਿਤ ਕਰਾਰ ਦੇ ਦਿੱਤਾ ਗਿਆ। ਮੁੱਖ ਸਰੋਤ ਵਜੋਂ ਮੈਂ ਇਤਾਲਵੀ ਇਤਿਹਾਸਕਾਰ ਮਾਰਜ਼ੀਆ ਕਾਸੋਲਾਰੀ ਦੀਆਂ ਲਿਖਤਾਂ ਦਾ ਸਹਾਰਾ ਲਿਆ ਹੈ, ਖ਼ਾਸ ਕਰ ਉਨ੍ਹਾਂ ਦਾ ਲੇਖ 'Hindutva's Foreign Tie up in the 1930' (1930ਵਿਆਂ ਵਿਚ ਹਿੰਦੂਤਵ ਦੇ ਵਿਦੇਸ਼ੀ ਜੋੜ) ਜੋ ਸੰਨ 2000 ਵਿਚ 'ਇਕੋਨੌਮਿਕ ਐਂਡ ਪੁਲਿਟੀਕਲ ਵੀਕਲੀ' ਮੈਗਜ਼ੀਨ ਵਿਚ ਛਪਿਆ ਸੀ ਅਤੇ ਵੀਹ ਸਾਲ ਬਾਅਦ ਛਪੀ ਕਿਤਾਬ 'ਇਨ ਦਾ ਸ਼ੈਡੋ ਆਫ ਦਿ ਸਵਾਸਤਿਕ: ਦਿ ਰਿਲੇਸ਼ਨਸ਼ਿਪਜ਼ ਬਿਟਵੀਨ ਰੈਡੀਕਲ ਨੈਸ਼ਨਲਿਜ਼ਮ, ਇਟੈਲੀਅਨ ਫਾਸਿਜ਼ਮ ਐਂਡ ਨਾਜ਼ੀਇਜ਼ਮ' (In the shadow of Swastika : The Relationships between Indian Radical Nationalism, Italian Fascism and Nazism) (ਸਵਾਸਤਿਕ ਦੇ ਸਾਏ ਵਿਚ : ਭਾਰਤੀ ਉਗਰ ਰਾਸ਼ਟਰਵਾਦ, ਇਤਾਲਵੀ ਫਾਸ਼ੀਵਾਦ ਅਤੇ ਨਾਜ਼ੀਵਾਦ ਵਿਚ ਸੰਬੰਧ) ਵਿੱਚ ਵੀ ਛਪਿਆ ਸੀ।

> ਵੱਖ-ਵੱਖ ਮੁਲਕਾਂ ਦੀਆਂ ਕੱਟੜਪੰਥੀ ਸਿਆਸਤਾਂ ਵਿੱਚ ਕੋਈ ਤੁਅੱਲਕ ਜਾਂ ਸਮਾਨਤਾਵਾਂ ਹੁੰਦੀਆਂ ਹਨ ? ਇਹ ਬਹਿਸ ਦਾ ਵਿਸ਼ਾ ਹੈ, ਪਰ ਕੀ ਅਜਿਹੀ ਬਹਿਸ 'ਤੇ ਬੰਦਿਸ਼ ਲਗਾਈ ਜਾਣੀ ਨਿਆ ਸੰਗਤ ਹੈ ?

ਕਾਸੋਲਾਰੀ ਦਾ ਕਾਰਜ ਇਟਲੀ, ਭਾਰਤ ਅਤੇ ਬਰਤਾਨੀਆ ਦੇ ਪੂਰਾ ਲੇਖਾਲਿਆਂ ਵਿਚ ਨਿੱਠ ਕੇ ਕੀਤੀ ਖੋਜ ਅਤੇ ਵੱਖ-ਵੱਖ ਭਾਸ਼ਾਵਾਂ ਦੀਆਂ ਮੂਲ ਲਿਖਤਾਂ ਦੀ ਸਮੱਗਰੀ 'ਤੇ ਆਧਾਰਿਤ ਹੈ। ਉਨ੍ਹਾਂ ਦਰਸਾਇਆ ਕਿ ਕਿਵੇਂ ਮਰਾਠੀ ਪ੍ਰੈੱਸ ਨੇ 1920ਵਿਆਂ ਤੇ 1930ਵਿਆਂ ਵਿੱਚ ਇਸ ਧਾਰਨਾ ਨਾਲ ਇਟਲੀ ਵਿਚ ਫਾਸ਼ੀਵਾਦ ਦੇ ਉਭਾਰ ਨੂੰ ਬਹੁਤ ਦਿਲਚਸਪੀ ਨਾਲ ਕਵਰ ਕੀਤਾ ਸੀ ਕਿ ਭਾਰਤ ਵਿਚ ਵੀ ਇਹੋ ਜਿਹੀ ਵਿਚਾਰਧਾਰਾ ਰਾਹੀਂ ਪੱਛੜੇ ਹੋਏ ਖੇਤੀਬਾੜੀ ਮੁਲਕ ਨੂੰ ਵਿਕਸਤ ਸਨਅਤੀ ਸ਼ਕਤੀ ਵਿਚ ਤਬਦੀਲ ਕੀਤਾ ਜਾ ਸਕਦਾ ਹੈ ਅਤੇ ਸਮਾਜ ਅੰਦਰ ਵਿਵਸਥਾ ਤੇ ਇਕਸਾਰਤਾ ਕਾਇਮ ਕੀਤੀ ਜਾ ਸਕਦੀ ਹੈ। ਕਾਸੋਲਾਰੀ ਨੇ ਮੁਸੋਲਿਨੀ ਅਤੇ ਫਾਸ਼ੀਵਾਦ ਬਾਰੇ ਇਹ ਰੌਸ਼ਨੀ ਪਾਉਣ ਵਾਲੇ ਇਨ੍ਹਾਂ ਬਹੁਤ ਸਾਰੇ ਲੇਖਾਂ ਦਾ ਹਵਾਲਾ ਦਿੱਤਾ ਹੈ ਜਿਨ੍ਹਾਂ ਨੂੰ ਸ਼ਾਇਦ ਰਾਸ਼ਟਰੀ ਸਵੈਮਸੇਵਕ ਸੰਘ ਦੇ ਮੋਢੀ ਆਗੂਆਂ ਕੇ ਬੀ ਹੇਡਗੇਵਾਰ ਅਤੇ ਐੱਮ.ਐੱਸ. ਗੋਲਵਲਕਰ ਅਤੇ ਹਿੰਦੂ ਮਹਾਸਭਾ ਦੇ ਮੋਢੀ ਆਗੂਆਂ ਵੀ ਡੀ ਸਾਵਰਕਰ ਅਤੇ ਬੀ. ਐੱਸ ਮੁੰਜੇ ਵਰਗਿਆਂ ਨੇ ਪੜ੍ਹਿਆ ਹੋਵੇਗਾ। ਇਨ੍ਹਾਂ ਚਾਰੇ ਆਗੂਆਂ ਦੀ ਮਾਤ ਭਾਸ਼ਾ ਮਰਾਠੀ ਸੀ। ਇਸ ਤਰ੍ਹਾਂ, ਜਿਵੇਂ ਕਾਸੋਲਾਰੀ ਨੇ ਲਿਖਿਆ ਹੈ ਕਿ '1920ਵਿਆਂ ਦੇ ਅਖੀਰਲੇ ਸਾਲਾਂ ਤੱਕ ਮਹਾਰਾਸ਼ਟਰ ਵਿਚ ਫਾਸ਼ੀਵਾਦੀ ਸ਼ਾਸਨ ਅਤੇ ਮੁਸੋਲਿਨੀ ਦੇ ਕਾਫ਼ੀ ਹਮਾਇਤੀ ਹੋ ਗਏ ਸਨ। ਹਿੰਦੂ ਰਾਸ਼ਟਰਵਾਦੀਆਂ ਨੂੰ ਫਾਸ਼ੀਵਾਦ ਦੇ ਪਹਿਲੂ ਭਾਉਂਦੇ ਹਨ ਜਿਨ੍ਹਾਂ ਬਾਰੇ ਖ਼ਿਆਲ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੇ ਇਤਾਲਵੀ ਸਮਾਜ ਅੰਦਰ ਅਰਾਜਕਤਾ ਦੂਰ ਕਰ ਕੇ ਵਿਵਸਥਾ ਲਿਆਂਦੀ ਸੀ ਤੇ ਇਸ ਦਾ ਫ਼ੌਜੀਕਰਨ ਕੀਤਾ ਸੀ। ਇਸ ਨੂੰ ਲੋਕਤੰਤਰ ਦੇ ਹਾਂਦਰੂ ਬਦਲ ਵਜੋਂ ਪੂਰੀ ਤਰ੍ਹਾਂ ਲੋਕਤੰਤਰੀ ਵਿਰੋਧੀ ਪ੍ਰਣਾਲੀ ਗਿਣਿਆ ਜਾਂਦਾ ਸੀ ਜਦਕਿ ਲੋਕਤੰਤਰ ਨੂੰ ਬਰਤਾਨਵੀ ਸੰਸਥਾ ਵਜੋਂ ਦੇਖਿਆ ਜਾਂਦਾ ਸੀ।'

ਕਾਸੋਲਾਰੀ ਦੀਆਂ ਖੋਜਾਂ ਵਿੱਚ ਅਹਿਮ ਹਸਤੀ ਡਾ. ਬੀ.ਐੱਸ. ਮੁੰਜੇ ਸੀ ਜੋ ਹਿੰਦੂ ਕੱਟੜਪੰਥ ਦਾ ਮੁੱਖ ਵਿਚਾਰਕ ਸੀ। ਉਸ ਨੇ 1931 ਵਿਚ ਇਟਲੀ ਦਾ ਦੌਰਾ ਕੀਤਾ ਅਤੇ ਫਾਸ਼ੀਵਾਦੀ ਸ਼ਾਸਨ ਦੇ ਹਮਾਇਤੀਆਂ ਨੂੰ ਮਿਲਿਆ। ਉਹ ਮੁਸੋਲਿਨੀ ਅਤੇ ਉਸ ਦੀ ਵਿਚਾਰਧਾਰਾ ਤੋਂ ਬਹੁਤ ਪ੍ਰਭਾਵਿਤ ਸੀ ਅਤੇ ਉਸ ਦੀ ਤਰ੍ਹਾਂ ਹੀ ਨੌਜਵਾਨਾਂ ਅੰਦਰ ਫ਼ੌਜਪੁਣੇ ਵਾਲੀ ਭਾਵਨਾ ਭਰਨਾ

ਚਾਹੁੰਦਾ ਸੀ। ਮੁੰਜੇ ਦੀ ਬੇਨਤੀ ’ਤੇ ਉਸ ਦੀ ਮੁਸੋਲਿਨੀ ਨਾਲ ਮੁਲਾਕਾਤ ਵੀ ਕਰਵਾਈ ਗਈ। ਜਦੋਂ ਮੁਸੋਲਿਨੀ ਨੇ ਉਸ ਨੂੰ ਪੁੱਛਿਆ ਕਿ ਉਹ ਫਾਸ਼ੀਵਾਦ ਬਾਰੇ ਕੀ ਜਾਣਦਾ ਹੈ ਤਾਂ ਮੁੰਜੇ ਨੇ ਜਵਾਬ ਦਿੱਤਾ, “ਹਜ਼ੂਰ, ਮੈਂ ਬਹੁਤ ਜ਼ਿਆਦਾ ਮੁਤਾਸਿਰ ਹੋਇਆ ਹਾਂ। ਹਰ ਇੱਛਕ ਤੇ ਉਭਰਦੇ ਰਾਸ਼ਟਰ ਨੂੰ ਇਸ ਤਰ੍ਹਾਂ ਦੀ ਜਥੇਬੰਦੀ ਦੀ ਲੋੜ ਹੈ, ਖ਼ਾਸ ਤੌਰ ’ਤੇ ਭਾਰਤ ਨੂੰ ਆਪਣੇ ਫ਼ੌਜੀ ਮੁੜ ਉਭਾਰ ਲਈ ਇਸ ਦੀ ਲੋੜ ਹੈ।’

ਇਟਲੀ ਦੇ ਫਾਸ਼ੀਵਾਦੀ ਤਾਨਾਸ਼ਾਹ ਨਾਲ ਆਪਣੀ ਵਾਰਤਾ ਬਾਰੇ ਮੁੰਜੇ ਨੇ ਟਿੱਪਣੀ ਕੀਤੀ ਸੀ : ‘ਇਸ ਤਰ੍ਹਾਂ ਯੂਰਪੀ ਜਗਤ ਦੀ ਉਸ ਮਹਾਨ ਸ਼ਖ਼ਸੀਅਤ ਮੁਸੋਲਿਨੀ ਨਾਲ ਮੇਰੀ ਗੁਫ਼ਤਗੂ ਖ਼ਤਮ ਹੋਈ। ਉਨ੍ਹਾਂ ਦਾ ਕੱਦ ਲੰਮਾ, ਭਰਵਾਂ ਚਿਹਰਾ, ਕਾਟਵੀਂ ਠੋਡੀ ਤੇ ਛਾਤੀ ਚੌੜੀ ਸੀ। ਉਨ੍ਹਾਂ ਦੇ ਚਿਹਰੇ ਤੋਂ ਹੀ ਪਤਾ ਲੱਗਦਾ ਸੀ ਕਿ ਉਹ ਦ੍ਰਿੜ੍ਹ ਇਰਾਦੇ ਅਤੇ ਸ਼ਕਤੀਸ਼ਾਲੀ ਸ਼ਖ਼ਸੀਅਤ ਦੇ ਮਾਲਕ ਹਨ। ਮੈਂ ਇਹ ਗੱਲ ਦੇਖੀ ਹੈ ਕਿ ਇਤਾਲਵੀ ਉਸ ਨੂੰ ਪਿਆਰ ਕਰਦੇ ਹਨ।’

ਡਾ. ਮੁੰਜੇ ਮੁਸੋਲਿਨੀ ਦੀ ਸ਼ਖ਼ਸੀਅਤ ਤੇ ਉਸ ਦੀ ਵਿਚਾਰਧਾਰਾ ਅਤੇ ਇਸ ਦੇ ਨਾਲ ਹੀ ਨਿਰੰਤਰ ਜੰਗ ਮਹਿਮਾ ਅਤੇ ਸ਼ਾਂਤੀ ਤੇ ਸੁਲ੍ਹਾ ਦੀ ਨੀਤੀ ਪ੍ਰਤੀ ਉਸ ਦੇ ਤਿਰਸਕਾਰ ਤੋਂ ਉਸ ਦਾ ਸ਼ੈਦਾਈ ਹੋ ਗਿਆ ਸੀ। ਉਸ ਨੇ ਇਤਾਲਵੀ ਤਾਨਾਸ਼ਾਹ ਦੇ ਬਿਆਨਾਂ ਦੇ ਪ੍ਰੋੜਤਾ ਸਹਿਤ ਹਵਾਲੇ ਦਿੱਤੇ ਹਨ, ਜਿਵੇਂ : ‘ਸਿਰਫ਼ ਜੰਗ ਹੀ ਹੈ ਜੋ ਸਮੁੱਚੀ ਮਨੁੱਖੀ ਊਰਜਾ ਨੂੰ ਉਸ ਮੁਕਾਮ ਤੱਕ ਉਭਾਰਦੀ ਹੈ ਜਿੱਥੇ ਉਨ੍ਹਾਂ ਲੋਕਾਂ ਦੀ ਕੁਲੀਨਤਾ ਸਿੱਧ ਹੁੰਦੀ ਹੈ ਜੋ ਇਸ ਦਾ ਸਾਹਮਣਾ ਕਰਨ ਦਾ ਹੌਸਲਾ ਰੱਖਦੇ ਹਨ।’ ਇਕ ਹੋਰ ਕਥਨ ਹੈ: ‘ਫਾਸ਼ੀਵਾਦ ਨਿਰੰਤਰ ਸ਼ਾਂਤੀ ਦੀ ਸੰਭਾਵਨਾ ਅਤੇ ਉਪਯੋਗਤਾ ਵਿਚ ਵਿਸ਼ਵਾਸ ਨਹੀਂ ਰੱਖਦਾ। ਇਸ ਤਰ੍ਹਾਂ ਇਹ ਸ਼ਾਂਤੀ ਦੇ ਸਿਧਾਂਤ ਨੂੰ ਰੱਦ ਕਰਦਾ ਹੈ ਜੋ ਸੰਘਰਸ਼ ਦੇ ਤਿਆਗ ਵਿੱਚੋਂ ਪੈਦਾ ਹੁੰਦਾ ਹੈ ਅਤੇ ਕੁਰਬਾਨੀ ਦੇ ਪੇਸ਼ੇਨਜ਼ਰ ਕਾਇਰਤਾਪੂਰਨ ਕਦਮ ਹੈ।’

ਮੁੰਜੇ ਆਰ. ਐੱਸ. ਐੱਸ. ਦੇ ਬਾਨੀ ਕੇ.ਬੀ. ਹੇਡਗੇਵਾਰ ਦਾ ਉਸਤਾਦ ਸੀ। ਹੇਡਗੇਵਾਰ ਵਿਦਿਆਰਥੀ ਹੁੰਦਿਆਂ ਨਾਗਪੁਰ ਵਿਖੇ ਮੁੰਜੇ ਦੇ ਘਰ ਰਹਿੰਦਾ ਸੀ, ਇਹ ਮੁੰਜੇ ਹੀ ਸੀ ਜਿਸ ਨੇ ਉਸ ਨੂੰ ਮੈਡੀਸਨ ਦੀ ਪੜ੍ਹਾਈ ਲਈ ਕੋਲਕਾਤਾ ਭੇਜਿਆ ਸੀ। ਇਟਲੀ ਦੀ ਯਾਤਰਾ ਤੋਂ ਬਾਅਦ ਮੁੰਜੇ ਤੇ ਹੇਡਗੇਵਾਰ ਹਿੰਦੂ ਮਹਾਸਭਾ ਅਤੇ ਆਰ.ਐੱਸ.ਐਸ. ਨੂੰ ਇੱਕ ਦੂਜੀ ਦੇ ਨੇੜੇ ਲਿਆਉਣ ਲਈ ਨਿੱਠ ਕੇ ਕੰਮ ਕਰਦੇ ਰਹੇ। ਜਨਵਰੀ 1934 ਵਿਚ ਹੇਡਗੇਵਾਰ ਨੇ ਫਾਸ਼ੀਵਾਦ ਅਤੇ ਨਾਜ਼ੀਵਾਦ ਬਾਰੇ ਕਾਨਫ਼ਰੰਸ ਦੀ ਪ੍ਰਧਾਨਗੀ ਕੀਤੀ ਸੀ ਜਿਸ ਦੇ ਮੁੱਖ ਵਕਤਿਆਂ ਵਿਚ ਮੁੰਜੇ ਸ਼ਾਮਲ ਸੀ। ਉਸੇ ਸਾਲ ਮਾਰਚ ਮਹੀਨੇ ਮੁੰਜੇ, ਹੇਡਗੇਵਾਰ ਅਤੇ ਉਨ੍ਹਾਂ ਦੇ ਸਾਥੀਆਂ ਨੇ ਲੰਮੀ ਮੀਟਿੰਗ ਕੀਤੀ ਜਿਸ ਵਿਚ ਮੁੰਜੇ ਦੀ ਟਿੱਪਣੀ ਸੀ: ‘ਮੈਂ ਹਿੰਦੂ ਧਰਮ ਸ਼ਾਸਤਰ ਦੇ ਆਧਾਰ ’ਤੇ ਯੋਜਨਾ ਬਣਾਈ ਹੈ ਜੋ ਪੂਰੇ ਭਾਰਤ ਅੰਦਰ ਹਿੰਦੂਵਾਦ ਵਿਚ ਇਕਸਾਰਤਾ ਲਿਆ ਸਕਦੀ ਹੈ... ਪਰ ਸਵਾਲ ਹੈ ਕਿ ਇਹ ਆਦਰਸ਼ ਉਦੋਂ ਤੱਕ ਸਿਰੇ ਨਹੀਂ ਚੜ੍ਹ ਸਕਦਾ ਜਿੰਨੀ ਦੇਰ ਤੱਕ ਪੁਰਾਣੇ ਵੇਲੇ ਦੇ ਸ਼ਿਵਾਜੀ ਜਾਂ ਵਰਤਮਾਨ ਸਮਿਆਂ ਵਿੱਚ ਇਟਲੀ ਦੇ ਮੁਸੋਲਿਨੀ ਜਾਂ ਜਰਮਨੀ ਦੇ ਤਾਨਾਸ਼ਾਹ ਜਿਹਾ ਸਾਡਾ ਸਵਰਾਜ ਕਾਇਮ ਨਹੀਂ ਹੋ ਜਾਂਦਾ। ਉਂਝ, ਇਸ ਦਾ ਇਹ ਮਤਲਬ ਨਹੀਂ ਕਿ ਜਿੰਨੀ ਦੇਰ ਤੱਕ ਇਹੋ ਜਿਹਾ ਕੋਈ ਤਾਨਾਸ਼ਾਹ ਭਾਰਤ ਵਿਚ ਨਹੀਂ ਉੱਭਰਦਾ, ਉਦੋਂ ਤੱਕ ਅਸੀਂ ਹੱਥ ’ਤੇ ਹੱਥ ਧਰ ਕੇ ਬੈਠ ਜਾਈਏ। ਸਾਨੂੰ ਵਿਗਿਆਨਕ ਸਕੀਮ ਘੜਨੀ ਚਾਹੀਦੀ ਹੈ ਤੇ ਇਹਦੇ ਲਈ ਪ੍ਰਾਪੇਗੰਡਾ ਜਾਰੀ ਰੱਖਣਾ ਚਾਹੀਦਾ ਹੈ।’

ਮੁੰਜੇ ਨੇ ਇਤਾਲਵੀ ਫਾਸ਼ੀਵਾਦ ਅਤੇ ਆਰ. ਐੱਸ. ਐੱਸ. ਦੀ ਵਿਚਾਰਧਾਰਾ ਵਿਚ ਸਿੱਧੀ ਸਮਾਨਤਾ ਦਰਸਾਈ ਸੀ। ਉਸ ਨੇ ਲਿਖਿਆ : ਫ਼ਾਸ਼ੀਵਾਦ ਦਾ ਵਿਚਾਰ ਮੋਟੇ ਰੂਪ ਵਿਚ ਲੋਕਾਂ ਦਰਮਿਆਨ ਏਕਤਾ ਦਾ ਸੰਕਲਪ ਹੈ। ਭਾਰਤ, ਖ਼ਾਸ ਤੌਰ ’ਤੇ ਹਿੰਦੂ ਭਾਰਤ, ਨੂੰ ਹਿੰਦੂਆਂ ਦੇ ਮੁੜ ਉਭਾਰ ਲਈ ਇਹੋ ਜਿਹੀ ਸੰਸਥਾ ਦੀ ਲੋੜ ਹੈ... ਨਾਗਪੁਰ ਵਿਚ ਡਾ. ਹੇਡਗੇਵਾਰ ਦੀ ਅਗਵਾਈ ਹੇਠ ਚੱਲ ਰਹੀ ਰਾਸ਼ਟਰੀ ਸਵੈਮਸੇਵਕ ਸੰਘ ਇਹੋ ਜਿਹੀ ਜਥੇਬੰਦੀ ਹੈ।’

ਕਾਸੋਲਾਰੀ ਦਾ ਮੱਤ ਹੈ ਕਿ ਆਰ. ਐੱਸ. ਐੱਸ. ਦੀ ਭਰਤੀ ਦਾ ਤਰੀਕਾਕਾਰ ਅਮਲੀ ਰੂਪ ਵਿਚ ਇਟਲੀ ਦੀ ‘ਬਲੀਲਾ ਯੂਥ’ ਸੰਸਥਾ ਨਾਲ ਮਿਲਦਾ ਹੈ; ਮਸਲਨ, ਉਮਰ ਦੇ ਲਿਹਾਜ਼ ਨਾਲ ਗਰੁੱਪ ਬਣਾਏ ਜਾਂਦੇ ਹਨ। ਕਮਾਲ ਦੀ ਗੱਲ ਹੈ ਕਿ ਇਹ ਉਵੇਂ ਹੀ ਹੈ ਜਿਵੇਂ ਫਾਸ਼ੀਵਾਦੀ ਯੁਵਾ ਸੰਗਠਨਾਂ ਦੀ ਉਮਰ ਵਾਰ ਦਰਜਾਬੰਦੀ ਕੀਤੀ ਜਾਂਦੀ ਹੈ... ਉਂਝ, ਆਰ. ਐੱਸ.ਐੱਸ. ਮੈਂਬਰਾਂ ਦੀ ਦਰਜਾਬੰਦੀ ਸੰਗਠਨ ਕਾਇਮ ਹੋਣ ਤੋਂ ਬਾਅਦ ਕੀਤੀ ਜਾਂਦੀ ਹੈ ਤੇ ਇਸ ਦਾ ਵਿਚਾਰ ਵੀ ਫਾਸ਼ੀਵਾਦ ਤੋਂ ਲਿਆ ਜਾਪਦਾ ਹੈ।’

ਮਾਰਜ਼ੀਆ ਕਾਸੋਲਾਰੀ ਨੇ 1933 ਦੇ ਇਕ ਪੁਲੀਸ ਅਫ਼ਸਰ ਦੇ ਨੋਟ ਦਾ ਹਵਾਲਾ ਦਿੱਤਾ ਹੈ ਜਿਸ ਵਿਚ ਰਾਸ਼ਟਰੀ ਸਵੈਮਸੇਵਕ ਸੰਘ ਬਾਰੇ ਕਿਹਾ ਹੈ : ‘ਇਸ ਗੱਲ ਵਿਚ ਕੋਈ ਅਤਿਕਥਨੀ ਨਹੀਂ ਹੈ ਕਿ ਸੰਘ ਭਵਿੱਖ ਦੇ ਭਾਰਤ ਵਿਚ ਉਹ ਕੁਝ ਬਣਨਾ ਚਾਹੁੰਦਾ ਹੈ ਜੋ ਇਟਲੀ ਵਿਚ ਫਾਸ਼ੀਵਾਦੀ ਤੇ ਜਰਮਨੀ ਵਿਚ ਨਾਜ਼ੀ ਹਨ। ਸੰਘ ਮੁੱਢੋਂ-ਸੁੱਢੋਂ ਮੁਸਲਿਮ ਵਿਰੋਧੀ ਸੰਗਠਨ ਹੈ ਜਿਸ ਦਾ ਮਕਸਦ ਭਾਰਤ ਵਿਚ ਨਿਰੋਲ ਹਿੰਦੂਆਂ

ਦੀ ਉੱਤਮਤਾ ਕਾਇਮ ਕਰਨਾ ਹੈ।'

ਕਾਸੋਲਾਰੀ ਦੀ ਖੋਜ ਸਾਵਰਕਰ ਦੀ ਦੁਨੀਆਂ ਬਾਰੇ ਸਮਝ 'ਤੇ ਦਿਲਚਸਪ ਝਾਤ ਪੁਆਉਂਦੀ ਹੈ। ਉਨ੍ਹਾਂ ਲਿਖਿਆ ਕਿ 1938 ਦੇ ਆਸ-ਪਾਸ ਨਾਜ਼ੀ ਜਰਮਨੀ ਸਾਵਰਕਰ ਦੀ ਅਗਵਾਈ ਹੇਠ ਹਿੰਦੂ ਮਹਾਸਭਾ ਦੇ ਹਵਾਲੇ ਦਾ ਮੁੱਖ ਨੁਕਤਾ ਬਣ ਗਿਆ ਸੀ। ਜਰਮਨੀ ਦੀਆਂ ਕੱਟੜ ਨਸਲਪ੍ਰਸਤ ਨੀਤੀਆਂ ਨੂੰ ਭਾਰਤ ਵਿਚ 'ਮੁਸਲਿਮ ਸਮੱਸਿਆ' ਨੂੰ ਹੱਲ ਕਰਨ ਲਈ ਮਾਡਲ ਵਜੋਂ ਲਿਆ ਜਾਣ ਲੱਗ ਪਿਆ ਸੀ। ਇਸ ਬਾਰੇ ਕਾਸੋਲਾਰੀ ਨੇ ਸਾਵਰਕਰ ਦੇ ਕਈ ਕਥਨਾਂ ਦਾ ਹਵਾਲਾ ਦਿੱਤਾ ਹੈ :

'ਜਰਮਨੀ ਨੂੰ ਨਾਜ਼ੀਵਾਦ ਅਤੇ ਇਟਲੀ ਨੂੰ ਫਾਸ਼ੀਵਾਦ ਅਪਣਾਉਣ ਦਾ ਪੂਰਾ ਹੱਕ ਹੈ। ਘਟਨਾਵਾਂ ਨੇ ਸਾਬਿਤ ਕੀਤਾ ਹੈ ਕਿ ਇਹ ਵਾਦ ਅਤੇ ਸ਼ਾਸਨ ਦੀਆਂ ਤਰਜ਼ਾਂ ਉਨ੍ਹਾਂ ਹਾਲਾਤਾਂ ਵਿਚ ਉਨ੍ਹਾਂ ਲਈ ਜ਼ਰੂਰੀ ਤੇ ਲਾਹੇਵੰਦ ਸਿੱਧ ਹੋਈਆਂ ਹਨ।'

'ਰਾਸ਼ਟਰੀਅਤਾ ਸਾਂਝੇ ਭੂਗੋਲਿਕ ਖਿੱਤੇ 'ਤੇ ਓਨਾ ਨਿਰਭਰ ਨਹੀਂ ਕਰਦੀ ਜਿੰਨਾਂ ਵਿਚਾਰ, ਧਰਮ, ਭਾਸ਼ਾ ਅਤੇ ਸਭਿਆਚਾਰ 'ਤੇ ਨਿਰਭਰ ਕਰਦੀ ਹੈ। ਇਸੇ ਕਰ ਕੇ ਜਰਮਨ ਅਤੇ ਯਹੂਦੀਆਂ ਨੂੰ ਇਕ ਕੌਮ ਨਹੀਂ ਮੰਨਿਆ ਜਾ ਸਕਦਾ।'

'ਜਰਮਨੀ ਵਿਚ ਜਰਮਨਾਂ ਦੀ ਲਹਿਰ ਰਾਸ਼ਟਰੀ ਲਹਿਰ ਹੈ ਪਰ ਯਹੂਦੀਆਂ ਦੀ ਲਹਿਰ ਫਿਰਕੂ ਹੈ।'

'ਕੋਈ ਰਾਸ਼ਟਰ ਕਿਸੇ ਜਗ੍ਹਾ ਵਸਦੇ ਬਹੁਗਿਣਤੀ ਲੋਕਾਂ ਰਾਹੀਂ ਬਣਦਾ ਹੈ। ਯਹੂਦੀਆਂ ਨੇ ਜਰਮਨੀ ਵਿਚ ਕੀ ਕੀਤਾ ਹੈ ? ਉਨ੍ਹਾਂ ਨੂੰ ਘੱਟਗਿਣਤੀ ਹੋਣ ਕਰ ਕੇ ਜਰਮਨੀ 'ਚੋਂ ਬਾਹਰ ਧੱਕ ਦਿੱਤਾ ਗਿਆ।'

'ਭਾਰਤੀ ਮੁਸਲਮਾਨ ਸਮੂਹਿਕ ਰੂਪ ਵਿਚ ਆਪਣੇ ਹਿੱਤ ਆਪਣੇ ਆਸ-ਪਾਸ ਵਸਦੇ ਹਿੰਦੂਆਂ ਦੀ ਬਜਾਇ ਭਾਰਤ ਤੋਂ ਬਾਹਰ ਵਸਦੇ ਮੁਸਲਮਾਨਾਂ ਨਾਲ ਜੋੜ ਕੇ ਦੇਖਦੇ ਹਨ ਜਿਵੇਂ ਜਰਮਨੀ ਦੇ ਯਹੂਦੀ ਦੇਖਦੇ ਸਨ।'

ਬਿਨਾਂ ਸ਼ੱਕ ਇਸ ਵੇਲੇ ਸਾਵਰਕਰ ਭਾਰਤ ਵਿਚ ਸੱਤਾਸੀਨ ਹਿੰਦੂਤਵੀ ਸਰਕਾਰ ਲਈ ਬਹੁਤ ਵੱਡੀ ਹਸਤੀ ਹੈ। ਕਾਸੋਲਾਰੀ ਦੀ ਕਿਤਾਬ ਵਿਚ ਹਿੰਦੂਤਵ ਦੇ ਇਕ ਹੋਰ ਚਿਹਰੇ ਸ਼ਿਆਮਾ ਪ੍ਰਸ਼ਾਦ ਮੁਖਰਜੀ ਬਾਰੇ ਵੀ ਕੁੱਝ ਟਿੱਪਣੀਆਂ ਹਨ। ਦੋ ਜੰਗਾਂ ਵਿਚਕਾਰਲੇ ਅਰਸੇ ਦੌਰਾਨ ਇਤਾਲਵੀ ਸਰਕਾਰ ਨੇ ਅਜਿਹੇ ਭਾਰਤੀ ਬੁੱਧੀਜੀਵੀਆਂ ਤੇ ਸਿਆਸਤਦਾਨਾਂ ਦੇ ਪਾਲਣ ਪੋਸ਼ਣ 'ਤੇ ਜ਼ੋਰ ਦਿੱਤਾ ਸੀ ਜੋ ਫਾਸ਼ੀਵਾਦ ਨਾਲ ਹਮਦਰਦੀ ਰੱਖਦੇ ਹੋਣ। ਉਨ੍ਹਾਂ ਦੇ ਕੰਮ ਨੂੰ ਜੁਸੈਪੇ ਤੂਚੀ ਨੇ ਅਗਾਂਹ ਵਧਾਉਂਣਾ ਸੀ ਜੋ ਆਪਣੀ ਪੀੜ੍ਹੀ ਦਾ ਸਰਕਰਦਾ ਇਤਾਲਵੀ ਪੁਰਾਤਨ ਪੰਥੀ ਸੀ ਅਤੇ ਫਾਸ਼ੀਵਾਦ ਦਾ ਹਮਾਇਤੀ ਸੀ। ਤੂਚੀ ਦਾ ਮੁੰਜੇ ਨਾਲ ਖਤੋ-ਕਿਤਾਬਤ ਸੀ ਅਤੇ 1930ਵਿਆਂ ਵਿਚ ਉਸ ਦਾ ਮੁਖਰਜੀ ਨਾਲ ਵੀ ਰਾਬਤਾ ਸੀ ਜੋ ਉਸ ਵੇਲੇ ਕੋਲਕਾਤਾ ਯੂਨੀਵਰਸਿਟੀ ਦਾ ਉਪ ਕੁਲਪਤੀ ਸੀ ਅਤੇ ਬਾਅਦ ਵਿਚ ਉਹ ਭਾਰਤੀ ਜਨਤਾ ਪਾਰਟੀ ਦੇ ਪਹਿਲੇ ਰੂਪ ਜਨ ਸੰਘ ਦਾ ਬਾਨੀ ਬਣਿਆ ਸੀ। ਆਪਣੇ ਆਕਾ ਫਾਸ਼ੀਵਾਦੀ ਦਾਰਸ਼ਨਿਕ ਜੀਓਵਾਨੀ ਜੇਂਟਾਇਲ ਨੂੰ ਲਿਖੀ ਚਿੱਠੀ ਵਿਚ ਤੂਚੀ ਨੇ ਮੁਖਰਜੀ ਨੂੰ ਕੋਲਕਾਤਾ ਵਿਚ ਆਪਣਾ ਸਭ ਤੋਂ ਅਹਿਮ ਸੰਗੀ ਕਰਾਰ ਦਿੱਤਾ ਸੀ।

ਮਾਰਜ਼ੀਆ ਕਾਸੋਲਾਰੀ ਹਿੰਦੂਤਵ ਅਤੇ ਫਾਸ਼ੀਵਾਦ ਵਿਚਕਾਰ ਗੰਢ-ਤੁਪ ਦੇਖਣ ਵਾਲੀ ਪਹਿਲੀ ਵਿਦਵਾਨ ਨਹੀਂ। ਉਸ ਦੀ ਖੋਜ ਤੋਂ ਪਤਾ ਲੱਗਦਾ ਹੈ ਕਿ ਸ਼ਾਰਦਾ ਯੂਨੀਵਰਸਿਟੀ ਦੇ ਅਧਿਆਪਕ ਨੇ ਆਪਣੇ ਵਿਦਿਆਰਥੀਆਂ ਤੋਂ ਵਾਜ਼ਿਬ ਅਤੇ ਅਹਿਮ ਸਵਾਲ ਪੁੱਛਿਆ ਸੀ। ਉਨ੍ਹਾਂ ਨੂੰ ਜਵਾਬ ਦੇਣ ਤੋਂ ਵਰਜ ਕੇ ਅਤੇ ਅਧਿਆਪਕ ਨੂੰ ਮੁਅੱਤਲ ਕਰ ਕੇ ਯੂਨੀਵਰਸਿਟੀ ਪ੍ਰਬੰਧਕਾਂ ਨੇ ਦਰਸਾ ਦਿੱਤਾ ਕਿ ਉਹ ਸੱਚਾਈ ਸਾਹਮਣੇ ਆਉਣ ਤੋਂ ਕਿੰਨਾ ਖ਼ੌਫ਼ਜ਼ਦਾ ਹਨ। ਸ਼ਾਇਦ ਉਨ੍ਹਾਂ ਤੋਂ ਵੀ ਵੱਧ ਉਨ੍ਹਾਂ ਦੇ ਸਿਆਸੀ ਆਕਾ ਡਰੇ ਹੋਏ ਹਨ ਜੋ ਚਾਹੁੰਦੇ ਹਨ ਕਿ ਅਸੀਂ ਇਹ ਭਲਾ ਹੀ ਦੇਈਏ ਕਿ ਹਿੰਦੂਤਵ ਦੇ ਬਾਨੀ ਅਸਲ ਵਿਚ ਯੂਰੋਪੀਅਨ ਫਾਸ਼ੀਵਾਦੀਆਂ ਤੋਂ ਪ੍ਰਭਾਵਿਤ ਸਨ। (ਲੇਖਕ ਇਤਿਹਾਸਕਾਰ ਅਤੇ ਸਿਆਸੀ ਟਿੱਪਣੀਕਾਰ ਹੈ।)

> ਬੇਚੈਨੀ ਦੇ ਮੌਜੂਦਾ ਦੌਰ ਵਿੱਚ ਦਾਰਸ਼ਨਿਕ ਵਿਸ਼ੇਲਸ਼ਣ ਤੋਂ ਬਗੈਰ ਅਸੀਂ ਖ਼ੌਫ਼ਨਾਕ ਸਿਆਸੀ ਖੇਡ ਵਿੱਚ ਮਹਿਜ ਲਾਚਾਰ ਪਿਆਦੇ ਬਣ ਕੇ ਰਹਿ ਜਾਵਾਂਗੇ।
>
> **- ਦੇਬੀ ਪ੍ਰਸਾਦ ਚਟੋਪਾਧਿਆਏ**

**ਪੰਨਾ 14 ਦਾ ਬਾਕੀ...** ਨਹੀਂ ਹਿੱਲਦਾ! ਅਸਲ ਵਿਚ ਹੁਣ ਸਭ ਨੂੰ ਪਤਾ ਹੈ ਕਿ ਹਰ ਚੀਜ਼ ਪੈਸੇ ਜਾਂ ਸਾਡੀਆਂ ਆਰਥਿਕ ਲੋੜਾਂ ਨਾਲ ਜੁੜੀ ਹੈ ਪਰ 'ਰੱਬ' ਦੇ ਮੁਖੌਟੇ ਨਾਲ ਕੁਝ ਲੋਕਾਂ ਨੂੰ ਅੰਧਵਿਸ਼ਵਾਸ ਵਿਚ ਰੱਖਣ ਲਈ ਇਹ ਸਭ ਕੁਝ ਕੀਤਾ ਜਾਂਦਾ ਹੈ।

ਸਾਨੂੰ ਸਾਡੀ ਸੋਚ ਨੂੰ ਨਿਰਪੱਖ ਬਣਾ ਕੇ ਚੱਲਣਾ ਚਾਹੀਦਾ ਹੈ| ਇਸ ਵਿਚ ਹੀ ਮਨੁੱਖਤਾ ਦਾ ਭਲਾ ਹੈ ਤੇ ਸਰਕਾਰਾਂ ਨੂੰ ਵੀ ਗੌਰ ਕਰਨਾ ਚਾਹੀਦਾ ਹੈ ਕਿ ਲੋਕ ਸੁਚੇਤ ਹੋ ਰਹੇ ਹਨ। ਓਹਨਾਂ ਨੇ ਧਰਮ ਦੇ ਨਾਲ ਮਿਲ ਕੇ ਜੋ ਮਨਮਰਜ਼ੀਆਂ ਕਰ ਲਈਆਂ ਹਨ, ਓਹਨਾਂ ਦਾ ਅੰਤ ਹੋਣ ਵਾਲਾ ਹੈ।

+1-604-760-4794

# ਬੋਲ ਸਦੀਵੀਂ



### ਅਜੇ ਵਿਹਲ ਨਹੀਂ



ਅਮੋਲਕ ਸਿੰਘ

ਮਿੱਲਾਂ, ਖੇਤਾਂ 'ਚ ਜਿਸਮ ਵਾਰਦੇ
ਕਾਮਿਆਂ ਦਾ ਕਹਿਣਾ
ਮੌਤ ਉਡੀਕਦੇ ਹਾਂ
ਇੰਝ ਜੀਅ ਕੇ ਕੀ ਲੈਣਾ

ਕੰਮ ਘੰਟੇ ਤੇ ਮਹਿੰਗਾਈ
ਹੋ ਗਈ ਦੂਣ ਸਵਾਈ
ਦੱਸੋ ਕਿੱਥੇ ਜਾਈਏ ?
ਕੀਹਦਾ ਕੁੰਡਾ ਖੜਕਾਈਏ ?

ਉਸ ਨੂੰ ਕਹੋ
ਸਬਰ ਤੋਂ ਕੰਮ ਲਵੋ
ਖ਼ਰੀ ਲਹਿਰ ਬਣਾਵਾਂਗੇ
ਫੇਰ ਅਜੰਡਾ ਲਾਵਾਂਗੇ
ਅਜੇ ਵਿਹਲ ਨਹੀਂ

ਯਾਰ ਤੂੰ ਸੁਣੀਂ ਖ਼ਬਰ
ਖੇਤੀ ਦੀ ਪੁੱਟਤੀ ਕਬਰ
ਚੁੱਪ ਕਰਕੇ ਕਾਨੂੰਨ ਮੜ੍ਹ ਦਿੱਤੇ
ਖੇਤੀ ਨੂੰ ਜਿੰਦਰੇ ਜੜ ਦਿੱਤੇ

ਮੈਨੂੰ ਯਾਰ ਪਤਾ ਨੀ ਲੱਗਾ
ਕੰਮਾਂ 'ਚ ਫਿਰਦਾ ਸੀ ਭੱਜਾ
ਮਰਜ਼ ਦਾ ਕੰਡਾ ਕੱਢ ਦੇਣਾ
ਆਪਣਾ ਝੰਡਾ ਗੱਡ ਦੇਣਾ
ਫੇਰ ਸਿੱਝਾਂਗੇ ਨਾਲ਼ ਕਾਨੂੰਨਾਂ ਦੇ
ਅਜੇ ਵੇਲੇ ਹੋਰ ਮਜ਼ਬੂਨਾਂ ਦੇ
ਕੀ ਕਰੀਏ
ਅਜੇ ਵਿਹਲ ਨਹੀਂ

ਹੈਲੋ ! ਮੈਂ ਰਵੀ ਬੋਲ ਰਿਹਾਂ
ਜੇਲ੍ਹਾਂ ਦੇ ਕਿੱਸੇ ਖੋਲ੍ਹ ਰਿਹਾਂ
ਸਾਥੀ ਜੇਲ੍ਹੀਂ ਸੜ ਜਾਣੇ
ਤਿਲ਼ ਤਿਲ਼ ਕਰ ਕੇ ਮਰ ਜਾਣੇ
ਛੇੜੋ ਲਹਿਰ ਜਮਹੂਰੀ ਜੀ
ਗੱਲ ਇਹ ਬੜੀ ਜ਼ਰੂਰੀ ਜੀ।

ਇਹ ਗੱਲ ਤੁਹਾਡੀ ਠੀਕ ਹੈ
ਪਰ ਅਜੇ ਕਾਫ਼ਲਾ ਵੀਕ ਹੈ
ਕਾਫ਼ਲਾ ਵੱਡਾ ਤਾਂ ਹੋਣਾ
ਆਪਣਿਆਂ ਨੂੰ ਪਹਿਲਾਂ ਧੋਣਾ
ਅਜੇ ਏਸ ਕੰਮ 'ਚ ਲੱਗੇ ਹਾਂ
ਛੋਟੇ ਨਹੀਂ ਅਸੀਂ ਵੱਡੇ ਹਾਂ

ਬੁੱਧੀਮਾਨਾਂ ਦੀ ਰਿਹਾਈ ਲਈ
ਬੇਰੁਜ਼ਗਾਰੀ ਤੇ ਮਹਿੰਗਾਈ ਲਈ
ਅਜੇ ਵਿਹਲ ਨਹੀਂ

ਬੇਗ਼ਮਪੁਰਾ ਦਾ ਰਾਹ ਭੁੱਲੇ
ਕਿਹੜੀ ਮਸਤੀ ਵਿੱਚ ਡੁੱਲ੍ਹੇ
ਹੱਕ ਜਮਹੂਰੀ ਸਾਂਝੀਵਾਲ
ਆਪਣੇ ਲਈ ਨਾ ਹੋਏ ਸੰਭਾਲ
ਗਾਉਂਦੇ ਰਹਿ ਗਏ ਸਾਲੋ ਸਾਲ :

ਪਗੜੀ ਸੰਭਾਲ
ਓ ਪਗੜੀ ਸੰਭਾਲ
ਆਪਣੀ ਪੱਗ ਨਾ ਹੋਈ ਸੰਭਾਲ
ਸੋਚਾਂ ਨੂੰ ਖਾ ਗਈ ਜੰਗਾਲ
ਕੌਣ ਹੈ ਆਪਣਾ ਕੌਣ ਬੇਗਾਨਾ
ਮਿਥਿਆ ਨਾ ਤੂੰ ਠੀਕ ਨਿਸ਼ਾਨਾ
ਜੇ ਤੇਰੇ ਕੋਲ਼ ਵਿਹਲ ਨਹੀਂ ਹੈ
ਵਕਤ ਨੂੰ ਥੰਮ੍ਹਣਾ ਖੇਲ੍ਹ ਨਹੀਂ ਹੈ
ਵਕਤ ਨੇ ਅੱਗੇ ਤੁਰਦੇ ਜਾਣਾ
ਤੁਰਿਆਂ 'ਤੇ ਹੀ ਮਿਲ਼ੇ ਟਿਕਾਣਾ

---

### ਕੂੜੀਆਂ ਪਾੜਾਂ



ਜਨਤਾ ਨੂੰ ਥਹੁ ਨਾ ਲੱਗਣ ਦਿੱਤਾ
ਇਹਨਾਂ ਜਾਦੂਗਰ ਵਿੱਥਕਾਰਾਂ ਨੇ
ਅਸਲੀਅਤ ਵਿਚ ਨੇ ਦੋ ਵਿੱਥਾਂ
ਬਾਕੀ ਸਭ ਕੂੜੀਆਂ ਪਾੜਾਂ ਨੇ।

ਪ੍ਰੋ. ਮੋਹਨ ਸਿੰਘ

ਸਿਹਤ ਵਿਗਿਆਨ

# ਐਂਟੀਬਾਇਓਟਿਕ



**ਡਾ. ਅਮਨ**

ਐਂਟੀਬਾਇਓਟਿਕ ਦਵਾਈਆਂ ਦਾ ਵਿਕਾਸ ਕਿਸੇ ਸਮੇਂ ਸਿਹਤ ਵਿਗਿਆਨ ਵਿੱਚ ਇੱਕ ਅਜਿਹੀ ਮਹਾਨ ਪ੍ਰਾਪਤੀ ਸੀ, ਜਿਸਨੇ ਮਹੱਤਵਪੂਰਨ ਜੀਵਨ-ਰੱਖਿਅਕ ਦਵਾਈਆਂ ਵਜੋਂ ਆਪਣੀ ਭੂਮਿਕਾ ਨਿਭਾਈ। ਪਰ ਸਰਮਾਏਦਾਰਾ ਪ੍ਰਬੰਧ ਅੰਦਰ ਵਿਗਿਆਨ ਦੀ ਹਰ ਲੱਭਤ ਮਨੁੱਖਤਾ ਦੇ ਹੱਕ ਵਿੱਚ ਭੁਗਤਣ ਦੀ ਬਜਾਏ ਮੁੱਠੀ ਭਰ ਲੋਕਾਂ ਦੇ ਮੁਨਾਫ਼ੇ ਦਾ ਜਰੀਆ ਬਣ ਕੇ ਰਹਿ ਜਾਂਦੀ ਹੈ ਅਤੇ ਇਹੋ ਕੁੱਝ ਐਂਟੀਬਾਇਓਟਿਕ ਵਰਗੀ ਮਹੱਤਵਪੂਰਨ ਖੋਜ ਨਾਲ ਵਾਪਰਿਆ। ਉਹੋ ਐਂਟੀਬਾਇਓਟਿਕ, ਜੋ ਕਿਸੇ ਵੇਲੇ ਇੱਕ ਜੀਵਨ ਰੱਖਿਅਕ ਦਵਾਈ ਵਜੋਂ ਹੋਂਦ ਵਿੱਚ ਆਏ ਸਨ, ਅੱਜ ਮਨੁੱਖੀ ਜੀਵਨ ਲਈ ਨੁਕਸਾਨਦੇਹ ਸਾਬਤ ਹੋ ਰਹੇ ਹਨ। ਡਾਕਟਰੀ ਦੇ ਆਧੁਨਿਕ ਇਤਿਹਾਸ ਦੀ ਇਹ ਮਹਾਨ ਪ੍ਰਾਪਤੀ ਅੱਜ ਸਾਡੇ ਲਈ ਵੱਡੀ ਚਿੰਤਾ ਦਾ ਸਬੱਬ ਬਣੀ ਹੋਈ ਹੈ।

> ਸਿਹਤ ਵਿਗਿਆਨ ਦੀ ਮਹਾਨ ਲੱਭਤ "ਐਂਟੀਬਾਇਓਟਿਕ" ਹੀ ਸਰਮਾਏਦਾਰਾ ਪ੍ਰਬੰਧ ਅਧੀਨ ਮਨੁੱਖਤਾ ਲਈ ਘਾਤਕ ਹੋ ਨਿਬੜੀ ਹੈ।

ਐਂਟੀਬਾਇਓਟਿਕ ਦਵਾਈਆਂ ਦੀ ਦੁਰਵਰਤੋਂ ਨੇ ਬੈਕਟੀਰੀਆ ਅਤੇ ਉੱਲੀ ਦੇ ਅਜਿਹੇ ਨਵੇਂ ਰੂਪਾਂ ਨੂੰ ਜਨਮ ਦਿੱਤਾ ਹੈ, ਜਿਹਨਾਂ ਉੱਤੇ ਇਹ ਐਂਟੀਬਾਇਓਟਿਕ ਦਵਾਈਆਂ ਦਾ ਹੁਣ ਕੋਈ ਅਸਰ ਨਹੀਂ ਹੁੰਦਾ। ਇਸ ਵਰਤਾਰੇ ਨੂੰ ਐਂਟੀਮਾਈਕ੍ਰੋਬੀਅਲ ਪ੍ਰਤੀਰੋਧਕਤਾ ਵਜੋਂ ਜਾਣਿਆ ਜਾਂਦਾ ਹੈ। ਐਂਟੀਮਾਈਕ੍ਰੋਬੀਅਲ-ਪ੍ਰਤੀਰੋਧੀ ਜੀਵਾਂ ਦਾ ਤੇਜੀ ਨਾਲ ਉਭਾਰ ਹੋਇਆ ਹੈ ਅਤੇ ਇਸਦੇ ਨਤੀਜੇ ਵਜੋਂ ਪੂਰੀ ਦੁਨੀਆਂ ਵਿੱਚ ਲਾਇਲਾਜ ਲਾਗ ਵਾਲ਼ੀਆਂ ਬੀਮਾਰੀਆਂ ਵਿੱਚ ਨਿੱਤ ਦਿਨ ਵਾਧਾ ਹੋ ਰਿਹਾ ਹੈ। ਐਂਟੀਮਾਈਕ੍ਰੋਬੀਅਲ ਪ੍ਰਤੀਰੋਧਕਤਾ ਵਧਣ ਪਿੱਛੇ ਜੈਵ-ਰਸਾਇਣਿਕ ਕਾਰਕਾਂ ਨਾਲ਼ੋਂ ਕਿਤੇ ਵੱਧ ਭੂਮਿਕਾ ਸਮਾਜਕ-ਆਰਥਕ ਕਾਰਕਾਂ ਦੀ ਹੈ। ਸਰਮਾਏ ਦੇ ਇਸ ਮੌਜੂਦਾ ਦੌਰ ਵਿੱਚ ਜਦ ਸਮੁੱਚਾ ਸਿਹਤ ਪ੍ਰਬੰਧ ਮੁਨਾਫ਼ੇ ਦਾ ਇੱਕ ਸਾਧਨ ਬਣ ਕੇ ਰਹਿ ਗਿਆ ਹੈ ਤਾਂ ਇਸ ਵਿੱਚ ਦਵਾਈਆਂ ਵੀ ਲੋਕਾਂ ਦੀ ਬੀਮਾਰੀ ਨੂੰ ਧਿਆਨ ਵਿੱਚ ਰੱਖ ਕੇ ਘੱਟ ਅਤੇ ਮੁਨਾਫ਼ੇ ਖਾਤਰ ਵੱਧ ਖਵਾਈਆਂ ਜਾਂਦੀਆਂ ਹਨ। ਸਿੱਟੇ ਵਜੋਂ ਐਂਟੀਬਾਇਓਟਿਕ ਬਣਾਉਣ ਵਾਲੀਆਂ ਕੰਪਨੀਆਂ ਵੱਲੋਂ ਵੱਧ ਤੋਂ ਵੱਧ ਐਂਟੀਬਾਇਓਟਿਕ ਲਿਖਣ ਲਈ ਡਾਕਟਰਾਂ ਉੱਤੇ ਦਬਾਅ ਪਾਇਆ ਜਾਂਦਾ ਹੈ, ਦਵਾਈਆਂ ਲਿਖਣ ਲਈ ਉਹਨਾਂ ਨੂੰ ਵੱਡੇ-ਵੱਡੇ ਲਾਲਚ ਦਿੱਤੇ ਜਾਂਦੇ ਹਨ। ਇਸ ਤੋਂ ਇਲਾਵਾ ਕਾਨੂੰਨ ਦੀਆਂ ਧੱਜੀਆਂ ਉਡਾਉਂਦੇ ਹੋਏ ਗੈਰ ਮਨਜ਼ੂਰਸ਼ੁਦਾ ਐਂਟੀਬਾਇਓਟਿਕ ਵੀ ਵੱਡੇ ਪੱਧਰ 'ਤੇ ਲੋਕਾਂ ਨੂੰ ਖਵਾ ਕੇ ਉਹਨਾਂ ਦੀ ਸਿਹਤ ਨਾਲ ਖਿਲਵਾੜ ਕੀਤਾ ਜਾ ਰਿਹਾ।

ਡਾਕਟਰੀ ਦੇ ਹੀ ਮੰਨੇ ਪ੍ਰਮੰਨੇ ਰਸਾਲੇ "**ਲੈਂਸੇਟ**" ਦੇ ਇੱਕ ਤਾਜਾ ਅਧਿਐਨ ਮੁਤਾਬਕ ਭਾਰਤ ਵਿੱਚ ਲੋਕਾਂ ਨੂੰ ਖਵਾਈਆਂ ਜਾ ਰਹੀਆਂ ਕੁੱਲ ਐਂਟੀਬਾਇਓਟਿਕ ਦਵਾਈਆਂ ਵਿੱਚੋਂ 47% ਗੈਰ-ਮਨਜ਼ੂਰਸ਼ੁਦਾ ਹਨ। ਭਾਰਤ ਵਿੱਚ ਐਂਟੀਬਾਇਓਟਿਕ ਦੀ ਕੁੱਲ ਖਪਤ ਦਾ 85 - 90% ਨਿੱਜੀ ਸਿਹਤ ਖੇਤਰ ਮੁਹੱਈਆ ਕਰਾਉਂਦਾ ਹੈ। "ਲੈਂਸੇਟ" ਦੇ ਇਸੇ ਖੁਲਾਸੇ ਮੁਤਾਬਕ ਐਜੀਥਰੋਮਾਈਸਿਨ 500 ਮਿੱਲੀਗ੍ਰਾਮ ਦੀ ਗੋਲ਼ੀ ਦੀ ਸਭ ਤੋਂ ਵੱਧ ਖਪਤ (7.6%) ਹੁੰਦੀ ਹੈ, ਅਤੇ ਇਸ ਤੋਂ ਬਾਅਦ ਦੂਜੇ ਨੰਬਰ ਸਿਫਿਕਸੀਮ 200 ਮਿੱਲੀਗ੍ਰਾਮ (6.5%)। ਜੇਕਰ ਐਂਟੀਬਾਇਓਟਿਕ ਦਵਾਈਆਂ ਦੀ ਵਿਗਿਆਨਕ ਸ਼੍ਰੇਣੀ ਵੰਡ ਦੇ ਹਿਸਾਬ ਨਾਲ ਵੇਖੀਏ ਤਾਂ ਸਿਫੈਲੋਸਪੋਰਿਨ ਸਭ ਤੋਂ ਵੱਧ ਵਰਤੀ ਜਾਣ ਵਾਲੀ ਐਂਟੀਬਾਇਓਟਿਕ ਸ਼੍ਰੇਣੀ (29.5%) ਹੈ ਜਿਸਤੋਂ ਬਾਅਦ ਪੈਨਸਿਲੀਨ (17%) ਅਤੇ ਮੈਕਰੋਲਾਈਡ (16.5%) ਦਾ ਨੰਬਰ ਆਉਂਦਾ ਹੈ। ਨਿੱਜੀ ਕੰਪਨੀਆਂ ਦੇ ਮੁਨਾਫ਼ੇ ਖਾਤਰ ਐਂਟੀਬਾਇਓਟਿਕ ਦੀ ਇਸ ਗੈਰ-ਜਰੂਰੀ ਲੋੜੋਂ ਵੱਧ ਵਰਤੋਂ ਦਾ ਸਿੱਟਾ ਐਂਟੀਮਾਈਕ੍ਰੋਬੀਅਲ ਪ੍ਰਤੀਰੋਧਕਤਾ ਵਜੋਂ ਨਿੱਕਲਦਾ ਹੈ।

ਇੱਕ ਹੋਰ ਸਮਾਜਕ-ਆਰਥਕ ਕਾਰਕ ਐਂਟੀਬਾਇਓਟਿਕ ਦਵਾਈਆਂ ਦੀ ਬੇਲੋੜੀ ਵਰਤੋਂ ਪਿੱਛੇ ਇਹ ਹੈ ਕਿ ਭਾਰਤ ਵਰਗੇ ਮੁਲਕ ਵਿੱਚ ਇੱਕ ਪਾਸੇ ਤਾਂ ਮਰੀਜਾਂ ਦੇ ਮੁਕਾਬਲੇ ਡਾਕਟਰਾਂ ਦੀ ਗਿਣਤੀ ਹੀ ਬਹੁਤ ਘੱਟ ਹੈ, ਸਿਹਤ ਖੇਤਰ ਦੇ ਵਿਆਪਕ ਪੈਮਾਨੇ ਉੱਤੇ

ਨਿੱਜੀਕਰਨ ਕਾਰਨ ਉਹਨਾਂ ਵਿੱਚੋਂ ਵੀ ਬਹੁਤੇ ਡਾਕਟਰਾਂ ਤੱਕ ਵੱਡੀ ਕਿਰਤੀ ਅਬਾਦੀ ਦੀ ਪਹੁੰਚ ਹੀ ਨਹੀਂ ਹੈ। ਇਸ ਕਾਰਨ ਇੱਕ ਵੱਡੀ ਕਿਰਤੀ ਅਬਾਦੀ ਆਪਮੁਹਾਰੇ ਮੈਡੀਕਲ ਸਟੋਰਾਂ ਆਦਿ ਤੋਂ ਹੀ ਦਵਾਈ ਲੈ ਕੇ ਬੁੱਤਾ ਸਾਰਨ ਲਈ ਮਜ਼ਬੂਰ ਹੈ, ਜਿੱਥੇ ਦਵਾਈਆਂ ਦੀ ਵੰਡਾਈ ਸਬੰਧੀ ਭਾਰਤ ਵਿੱਚ ਪਹਿਲਾਂ ਤਾਂ ਕੋਈ ਕਾਨੂੰਨ ਹੀ ਨਹੀਂ ਹਨ ਅਤੇ ਜੇਕਰ ਕੋਈ ਹਨ ਵੀ ਤਾਂ ਉਹਨਾਂ ਨੂੰ ਛਿੱਕੇ ਟੰਗਦੇ ਹੋਏ ਦਵਾਈਆਂ ਦੀ ਵੰਡ ’ਤੇ ਦਵਾਈ ਕੰਪਨੀਆਂ ਦਾ ਇੱਕ ਤਰ੍ਹਾਂ ਨਾਲ ਪੂਰਾ ਕੰਟਰੋਲ ਹੈ। ਉੱਤੋਂ ਬੇਰੁਜ਼ਗਾਰੀ ਦੇ ਇਸ ਭਿਅੰਕਰ ਦੌਰ ਵਿੱਚ ਕੰਮ ਤੋਂ ਕੱਢੇ ਜਾਣ ਦਾ ਡਰ ਹਰ ਵਿਅਕਤੀ ਨੂੰ ਚੌਵੀ ਘੰਟੇ ਸਤਾਉਂਦਾ ਰਹਿੰਦਾ ਹੈ, ਜਿਸ ਕਾਰਨ ਜੇਕਰ ਉਹ ਬੀਮਾਰ ਹੋ ਵੀ ਜਾਵੇ ਅਤੇ ਔਖਾ ਸੌਖਾ ਡਾਕਟਰ ਕੋਲ਼ ਪਹੁੰਚ ਵੀ ਜਾਵੇ ਤਾਂ ਉਸ ਵੱਲੋਂ ਵੀ ਡਾਕਟਰ ਉੱਤੋ ਇਹੋ ਦਬਾਅ ਪਾਇਆ ਜਾਂਦਾ ਹੈ ਕਿ ਭਾਵੇਂ ਤੇਜ ਤੋਂ ਤੇਜ ਦਵਾਈ ਦੇਵੋ, ਬੱਸ ਮੈਂ ਛੇਤੀ ਤੋਂ ਛੇਤੀ ਕੰਮ ’ਤੇ ਜਾਣ ਜੋਗਾ ਹੋ ਜਾਵਾਂ ਤਾਂਕਿ ਮੈਨੂੰ ਨੌਕਰੀ ਤੋਂ ਨਾ ਕੱਢਿਆ ਜਾਵੇ। ਉਸ ਦੀ ਇਸ ਮਜਬੂਰੀ ਨੂੰ ਕੈਸ਼ ਕਰਨ ਲਈ ਨਿੱਜੀ ਦਵਾਈ ਕੰਪਨੀਆਂ ਤਾਂ ਪਹਿਲਾਂ ਹੀ ਤਿਆਰ ਬੈਠੀਆਂ ਹੁੰਦੀਆਂ ਹਨ। ਨਤੀਜਾ ਭਾਰਤ ਵਿਚ ਬ੍ਰੋਡ ਸਪੈਕਟ੍ਰਮ ਐਂਟੀਬਾਇਓਟਿਕ (ਜਿਆਦਾ ਵੱਡੇ ਘੇਰੇ ਵਿੱਚ ਮਾਰ ਕਰਨ ਵਾਲੇ, ਜੋ ਕਿ ਐਂਟੀਮਾਈਕ੍ਰੋਬੀਅਲ ਪ੍ਰਤੀਰੋਧਕਤਾ ਨੂੰ ਤੇਜ ਕਰਨ ਦੀ ਵੀ ਸੰਭਾਵਨਾ ਰੱਖਦੇ ਹਨ) ਦੀ ਵਰਤੋਂ ਭਾਰਤ ਵਿੱਚ ਬਹੁਤ ਜ਼ਿਆਦਾ ਕੀਤੀ ਜਾਂਦੀ ਹੈ। ਬਹੁਗਿਣਤੀ ਕਿਰਤੀ ਲੋਕਾਈ ਨੂੰ ਦੋਵੇਂ ਪਾਸਿਆਂ ਤੋਂ ਮਾਰ ਝੱਲਣੀ ਪੈ ਰਹੀ ਹੈ, ਨਾ ਤਾਂ ਉਸ ਨੂੰ ਬੀਮਾਰੀ ਵੇਲ਼ੇ ਕੰਮ ਤੋਂ ਛੁੱਟੀ ਮਿਲਦੀ ਹੈ ਅਤੇ ਨਾਲ ਹੀ ਉਹ ਦਵਾਈ ਕੰਪਨੀਆਂ ਦੇ ਮੱਕੜਜਾਲ ਦਾ ਸ਼ਿਕਾਰ ਹੋ ਜਾਂਦਾ ਹੈ।

ਐਂਟੀਬਾਇਓਟਿਕ ਦਵਾਈਆਂ ਨਾ ਸਿਰਫ ਰੋਗੀ ਇਨਸਾਨਾਂ ਲਈ ਹੀ ਵਿਆਪਕ ਪੈਮਾਨੇ ਉੱਤੇ ਵਰਤੀਆਂ ਜਾਂਦੀਆਂ ਹਨ ਸਗੋਂ ਇਹਨਾਂ ਨੂੰ ਪੂਰੇ ਸੰਸਾਰ ਪੱਧਰ ਉੱਤੇ, ਮਾਸ ਆਦਿ ਵਜੋਂ ਖਾਧੇ ਜਾਂ ਪਾਲ਼ੇ ਪਸ਼ੂਆਂ ਵਿੱਚ ਲਾਗ ਦੀ ਰੋਕਥਾਮ ਲਈ ਅਤੇ ਉਹਨਾਂ ਦੇ ਤੇਜ ਸਰੀਰਕ ਵਿਕਾਸ ਲਈ ਵੀ ਵਰਤਿਆ ਜਾਂਦਾ ਹੈ। ਇੱਕ ਅੰਦਾਜ਼ੇ ਮੁਤਾਬਕ ਅਮਰੀਕਾ ਵਿੱਚ ਵੇਚੀਆਂ ਜਾਣ ਵਾਲੀਆਂ ਐਂਟੀਬਾਇਓਟਿਕ ਦਵਾਈਆਂ ਦਾ 80% ਜਾਨਵਰਾਂ ’ਤੇ ਵਰਤਿਆ ਜਾਂਦਾ ਹੈ ਅਤੇ ਇੰਗਲੈਂਡ ਵਿੱਚ ਵੇਚੇ ਗਏ 78% ਤਾਜੇ ਚਿਕਨ ਦੇ ਟੈਸਟ ਵਿੱਚ ਅਜਿਹੀ ਰੋਗਜਨਕ ਲਾਗ ਪਾਈ ਗਈ, ਜਿਸ ਉੱਤੇ ਐਂਟੀਬਾਇਓਟਿਕ ਦਵਾਈਆਂ ਦਾ ਕੋਈ ਅਸਰ ਨਹੀਂ ਸੀ ਹੁੰਦਾ। ਮੀਟ ਲਈ ਪਾਲ਼ੇ ਜਾਂਦੇ ਅਜਿਹੇ ਜਾਨਵਰਾਂ ਵਿੱਚੋਂ ਦਵਾਈਆਂ ਖਿਲਾਫ਼ ਪ੍ਰਤੀਰੋਧਕ ਸਮਰੱਥਾ ਵਿਕਸਤ ਕਰ ਚੁੱਕੇ ਬੈਕਟੀਰਿਆ, ਇਹਨਾਂ ਨੂੰ ਖਾਧੇ ਜਾਣ ਤੋਂ ਬਾਅਦ ਇਨਸਾਨਾਂ ਵਿੱਚ ਆ ਕੇ ਐਂਟੀਮਾਈਕ੍ਰੋਬੀਅਲ ਪ੍ਰਤੀਰੋਧਕਤਾ ਦੇ ਵਧਣ ਦਾ ਕਾਰਨ ਬਣਦੇ ਹਨ। ਇੱਥੇ ਵੀ ਆਪਾਂ ਇਹੋ ਵੇਖਦੇ ਹਾਂ ਕਿ ਇਹਨਾਂ ਜਾਨਵਰਾਂ ਨੂੰ ਜ਼ਿਆਦਾ ਐਂਟੀਬਾਇਓਟਿਕ ਦਵਾਈਆਂ ਖਵਾਉਣ ਪਿੱਛੇ ਮੁੱਖ ਕਾਰਕ ਉਹਨਾਂ ਤੋਂ ਵੱਧ ਮੁਨਾਫ਼ਾ ਕਮਾਉਣਾ ਹੀ ਹੈ।

ਇੱਕ ਹੋਰ ਕਾਰਨ ਬਾਰੇ ਇੱਥੇ ਚਰਚਾ ਕਰਨਾ ਜਰੂਰੀ ਹੈ। ਐਂਟੀਬਾਇਓਟਿਕ ਵਿਧੀ ਰਾਹੀਂ ਇਲਾਜ ਦੀ ਇੱਕ ਸੀਮਤਾਈ ਇਹ ਹੈ ਕਿ ਜੀਵਾਂ ਵਿੱਚ ਇਹਨਾਂ ਖਿਲਾਫ਼ ਪ੍ਰਤੀਰੋਧਕ ਸਮਰੱਥਾ ਵਿਕਸਤ ਕਰਨ ਦਾ ਗੁਣ ਕੁਦਰਤ ਵੱਲੋਂ ਹੀ ਮੌਜੂਦ ਹੈ। ਹੋ ਸਕਦਾ ਹੈ ਕਿ ਭਵਿੱਖ ਵਿੱਚ ਇਲਾਜ ਦੀ ਐਂਟੀਬਾਇਓਟਿਕ ਵਿਧੀ ਨਾਲ਼ੋਂ ਬਿਹਤਰ ਕੋਈ ਵਿਧੀ ਖੋਜ ਲਈ ਜਾਵੇ, ਜਿਸ ਵਿੱਚ ਇਸ ਸਮੱਸਿਆ ਉੱਤੇ ਕਾਬੂ ਪਾਇਆ ਜਾ ਸਕੇ। ਪਰ ਅਜਿਹੀਆਂ ਖੋਜਾਂ ਦੀ ਸੰਭਾਵਨਾ ਅਜੇ ਫੌਰੀ ਤੌਰ ’ਤੇ ਮੌਜੂਦਾ ਸਰਮਾਏਦਾਰਾ ਪ੍ਰਬੰਧ ਅੰਦਰ ਘੱਟ ਹੀ ਹੈ ਜਿਸਨੂੰ ਮੁਨਾਫ਼ੇ ਤੋਂ ਬਿਨ੍ਹਾਂ ਹੋਰ ਕੁੱਝ ਨਜ਼ਰ ਨਹੀਂ ਆਉਂਦਾ। ਓਨਾ ਚਿਰ ਤਾਂ ਐਂਟੀਬਾਇਓਟਿਕ ਦਵਾਈਆਂ ਦੀ ਹੀ ਸਹੀ ਤਰੀਕੇ ਨਾਲ਼ ਵਰਤੋਂ ਨੂੰ ਯਕੀਨੀ ਬਣਾਉਣ ਲਈ ਯਤਨ ਕਰਨੇ ਹੋਣਗੇ। ਕਿਸੇ ਵੀ ਐਂਟੀਬਾਇਓਟਿਕ ਦੀ ਬਹੁਤ ਲੰਮਾ ਸਮਾਂ ਵਰਤੋਂ ਕਿਸੇ ਜੀਵ ਵਿੱਚ ਐਂਟੀਮਾਈਕ੍ਰੋਬੀਅਲ ਪ੍ਰਤੀਰੋਧਕਤਾ ਦੇ ਵਿਗਸਣ ਦਾ ਕਾਰਨ ਬਣਦੀ ਹੈ। ਐਂਟੀਮਾਈਕ੍ਰੋਬੀਅਲ ਪ੍ਰਤੀਰੋਧਕਤਾ ਦੇ ਨਤੀਜੇ ਵਜੋਂ ਹਰ ਸਾਲ ਨਵੇਂ ਰੋਗਾਣੂ ਉੱਭਰਦੇ ਹਨ, ਪਰ 80 ਦੇ ਦਹਾਕੇ ਦੇ ਅਖੀਰ ਤੋਂ ਲੈ ਕੇ ਹੁਣ ਤੱਕ, ਕਈ ਦਹਾਕੇ ਗੁਜ਼ਰ ਜਾਣ ਦੇ ਬਾਵਜੂਦ ਐਂਟੀਬਾਇਓਟਿਕਸ ਦੀਆਂ ਗੁਣਾਤਮਕ ਤੌਰ ’ਤੇ ਕੋਈ ਨਵੀਆਂ ਸ਼੍ਰੇਣੀਆਂ ਨਹੀਂ ਤਿਆਰ ਕੀਤੀਆਂ ਗਈਆਂ ਅਤੇ ਪਹਿਲਾਂ ਤੋਂ ਮੌਜੂਦ ਦਵਾਈਆਂ ਪ੍ਰਤੀਰੋਧਕਤਾ ਵਧਣ ਦੇ ਨਾਲ ਘੱਟ ਅਸਰਦਾਰ ਹੁੰਦੀਆਂ ਜਾ ਰਹੀਆਂ ਹਨ। ਇਸ ਲਈ ਸਮਾਂ ਬੀਤਣ ਨਾਲ਼, ਸਮੇਂ ਸਮੇਂ ਉੱਤੇ ਨਵੇਂ ਕਿਸਮ ਦੇ ਐਂਟੀਬਾਇਓਟਿਕ ਖੋਜੇ ਜਾਣੇ ਜਰੂਰੀ ਹਨ। ਪਰ ਦਵਾਈ ਕੰਪਨੀਆਂ ਨੂੰ ਇਸ ਖੋਜ ਉੱਤੇ ਖ਼ਰਚ ਕਰਨਾ ਘਾਟੇ ਦਾ ਸੌਦਾ ਲੱਗਦਾ ਹੈ। ਇਸਦਾ ਕਾਰਨ ਬਾਕੀ ਪੰਨਾ 23 ’ਤੇ

ਪੜ੍ਹਨਯੋਗ ਪੁਸਤਕਾਂ-8

# ਗੈਲਰੀ ਸ਼ਹੀਦਾਂ



**ਰਾਜਪਾਲ ਸਿੰਘ**

ਪੰਜਾਬੀ ਮਾਨਸਿਕਤਾ ਵਿੱਚ ਸ਼ਹੀਦ ਦਾ ਦਰਜਾ ਬੜਾ ਉੱਚਾ ਹੈ, ਪਰ ਸ਼ਹੀਦ ਕਿਸ ਨੂੰ ਕਿਹਾ ਜਾ ਸਕਦਾ ਹੈ ਇਹ ਤੈਅ ਕਰਨਾ ਐਡਾ ਸਿੱਧ ਪੱਧਰਾ ਕਾਰਜ ਨਹੀਂ ਹੈ। ਜਿਵੇਂ ਇੱਕ ਪ੍ਰੀਭਾਸ਼ਾ ਮੁਤਾਬਿਕ ਜੋ ਵਿਅਕਤੀ ਆਪਣੇ ਵਿਸ਼ਵਾਸ ਜਾਂ ਵਿਚਾਰਾਂ ਦੀ ਖਾਤਰ ਮੌਤ ਸਹੇੜਦਾ ਹੈ ਉਸਨੂੰ ਸ਼ਹੀਦ ਕਿਹਾ ਜਾਂਦਾ ਹੈ। ਪਰ ਬਹੁਤ ਸਾਰੇ ਲੋਕਾਂ ਦੇ ਵਿਸ਼ਵਾਸ ਅਤੇ ਵਿਚਾਰ ਗਲਤ ਹੋ ਸਕਦੇ ਹਨ, ਬਲਕਿ ਮਨੁੱਖਤਾ ਲਈ ਹਾਨੀਕਾਰਕ ਵੀ ਹੋ ਸਕਦੇ ਹਨ, ਉਨ੍ਹਾਂ ਨੂੰ ਸ਼ਹੀਦ ਮੰਨੇ ਜਾਣ ਦਾ ਮਾਣ ਦੇਣਾ ਵਾਜਿਬ ਨਹੀਂ ਬਣਦਾ। ਇੱਕ ਹੋਰ ਪ੍ਰੀਭਾਸ਼ਾ ਮੁਤਾਬਿਕ ਸ਼ਹੀਦ ਉਹ ਹੁੰਦਾ ਹੈ ਜੋ ਕਿਸੇ ਉੱਚੇ ਉਦੇਸ਼ ਨਾਲ ਪ੍ਰਤੀਬੱਧਤਾ ਬਦਲੇ ਮੌਤ ਹਾਸਲ ਕਰਦਾ ਹੈ। ਇਹ ਪਹਿਲੀ ਪ੍ਰੀਭਾਸ਼ਾ ਨਾਲੋਂ ਵਧੇਰੇ ਠੀਕ ਹੈ ਪਰ ਇੱਥੇ ਵੀ ਉੱਚੇ ਸੁੱਚੇ ਜਾਂ ਚੰਗੇ ਉਦੇਸ਼ ਬਾਰੇ ਸਭ ਦੀ ਸਹਿਮਤੀ ਹੋਣੀ ਮੁਸ਼ਕਿਲ ਕਾਰਜ ਹੈ। ਕਿਸੇ ਲਈ ਇਹ ਉੱਚਾ ਉਦੇਸ਼ ਆਜਾਦੀ, ਬਰਾਬਰੀ ਅਤੇ ਚੰਗੀਆਂ ਮਨੁੱਖੀ ਕਦਰਾਂ-ਕੀਮਤਾਂ ਲਈ ਲੜਨਾ ਹੋ ਸਕਦਾ ਹੈ ਅਤੇ ਕਿਸੇ ਹੋਰ ਲਈ ਆਪਣੇ ਧਾਰਮਿਕ ਵਿਚਾਰਾਂ ਨੂੰ ਫੈਲਾਉਣਾ ਜਾਂ ਬਚਾਉਣਾ ਉੱਚਾ ਉਦੇਸ਼ ਹੋ ਸਕਦਾ ਹੈ।




ਨਾਵਲ "ਗੈਲਰੀ ਸ਼ਹੀਦਾਂ" ਇਸੇ ਸਵਾਲ ਦੇ ਦੁਆਲੇ ਘੁੰਮਦਾ ਹੋਇਆ ਪਾਠਕ ਨੂੰ ਇੱਕ-ਪਾਸੜ ਭਾਵੁਕ ਸੋਚਣੀ ਵਿੱਚੋਂ ਬਾਹਰ ਕੱਢ ਕੇ ਇਸ ਤਰ੍ਹਾਂ ਮੌਤ ਸਹੇੜਣ ਵਾਲਿਆਂ ਦੇ ਇਤਿਹਾਸਕ ਰੋਲ ਨੂੰ ਬਾਹਰਮੁਖੀ ਢੰਗ ਨਾਲ ਵਿਚਾਰਨ ਅਤੇ ਸਮਝਣ ਦੇ ਰਾਹ ਪਾਉਂਦਾ ਹੈ। ਨਾਵਲ ਦੀ ਕਹਾਣੀ ਇਸ ਤਰ੍ਹਾਂ ਸ਼ੁਰੂ ਹੁੰਦੀ ਹੈ ਕਿ ਜੇ.ਐੱਸ.ਦਿਉਲ ਨਾਂ ਦਾ ਇੱਕ ਪੰਜਾਬੀ ਮੂਲ ਦਾ ਵਿਅਕਤੀ ਵਿਦੇਸ਼ ਵਿੱਚ ਇੱਕ ਵੱਡੀ ਬੈਂਕ ਦੇ ਅਧਿਕਾਰੀ ਵਜੋਂ ਵਾਹਵਾ ਪੈਸਾ ਕਮਾ ਲੈਂਦਾ ਹੈ। ਤਦ ਉਸ ਨੂੰ ਲਗਦਾ ਹੈ ਕਿ ਉਸ ਨੇ ਕਮਾਈ ਤਾਂ ਬਹੁਤ ਕਰ ਲਈ ਹੁਣ ਆਪਣੀ ਕੌਮ ਵਾਸਤੇ ਵੀ ਕੁੱਝ ਕਰਨਾ ਚਾਹੀਦਾ ਹੈ। ਉਸ ਦੇ ਮਨ ਵਿੱਚ ਆਉਂਦਾ ਹੈ ਕਿ ਉਹ ਖ਼ੁਦ ਤਾਂ ਲੋਕਾਂ ਲਈ ਕੁਝ ਨਹੀਂ ਕਰ ਸਕਿਆ, ਕਿਉਂ ਨਾ ਉਹ ਆਪਣੇ ਉਦੇਸ਼ ਲਈ ਸ਼ਹੀਦ ਹੋ ਜਾਣ ਵਾਲਿਆਂ ਦੀ ਇੱਕ ਗੈਲਰੀ ਸਥਾਪਿਤ ਕਰੇ ਜਿਸ ਵਿੱਚ ਉਨ੍ਹਾਂ ਦੇ ਬੁੱਤ ਅਤੇ ਤਸਵੀਰਾਂ ਹੋਣ, ਜਿਸ ਨਾਲ ਉਨ੍ਹਾਂ ਦੀਆਂ ਕੁਰਬਾਨੀਆਂ ਦਾ ਮੁੱਲ ਪਾਉਂਦੇ ਹੋਏ ਉਨ੍ਹਾਂ ਦੀ ਯਾਦ ਨੂੰ ਸਦੀਵੀ ਬਣਾਇਆ ਜਾ ਸਕੇ।

ਆਪਣੇ ਇਸ ਅਜਾਇਬ ਘਰ ਲਈ ਉਹ ਸ਼ਹੀਦਾਂ ਦੀ ਸੂਚੀ ਅਤੇ ਵੇਰਵੇ ਇਕੱਠੇ ਕਰਨ ਲਈ ਪੰਜਾਬ ਆਉਂਦਾ ਹੈ। ਇੱਥੇ ਉਸਦਾ ਸਭ ਤੋਂ ਪਹਿਲਾ ਵਾਹ ਖਾਲਿਸਤਾਨ ਲਈ ਲੜ੍ਹਨ ਮਰਨ ਵਾਲੇ ਵਿਅਕਤੀਆਂ ਦੇ ਹਾਮੀ ਜਵਾਹਰ ਸਿੰਘ ਨਾਲ ਪੈਂਦਾ ਹੈ। ਜਵਾਹਰ ਸਿੰਘ ਉਸ ਨੂੰ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਉਸ ਦੇ ਹੋਰ ਸਾਥੀਆਂ ਦੀਆਂ ਤਸਵੀਰਾਂ ਦਿਖਾਉਂਦਾ ਹੈ। ਇੱਥੇ ਦਿਉਲ ਇਸ ਲੜ੍ਹਾਈ ਦੀ ਸਾਰਥਿਕਤਾ ਨੂੰ ਇਸ ਤਰਕ ਨਾਲ ਰੱਦ ਕਰਦਾ ਹੈ "ਜਵਾਹਰ ਸਿੰਘ ਜੀ, ਜੇ ਸਿੱਖਾਂ ਕੋਲ ਜਾਇਦਾਦਾਂ ਹੋਣ, ਫੈਕਟਰੀਆਂ ਹੋਣ, ਉੱਚੇ ਤੋਂ ਉੱਚੇ ਆਹੁਦੇ ਹੋਣ, ਤਾਂ ਬੰਦਾ ਕੀ ਸਮਝੇ? ਸੱਚੀ ਗੱਲ ਇਹ ਜੇ ਕਿ ਮੈਨੂੰ ਇਹਨਾਂ ਦੋ ਦਿਨਾਂ ਵਿੱਚ ਜਾਂ ਜਦੋਂ ਕਦੀ ਮੈਂ ਪਹਿਲਾਂ ਵੀ ਆਇਆ, ਕੋਈ ਸਿੱਖ ਅਜਿਹਾ ਨਹੀਂ ਮਿਲਿਆ, ਜਿਹਨੂੰ ਵੇਖ ਇਹ ਲੱਗੇ ਕਿ ਸਿੱਖਾਂ ਦਾ ਕੋਈ ਹੱਕ ਮਾਰਿਆ ਜਾ ਰਿਹਾ ਹੈ। ਜਾਂ ਉਨ੍ਹਾਂ ਨੂੰ ਉਨ੍ਹਾਂ ਦੀ ਯੋਗ ਥਾਂ ਨਹੀਂ ਮਿਲ ਰਹੀ। ਤੁਹਾਡੇ ਵਾਂਗ ਸ਼ਾਇਦ ਸਿਰਫ ਉਹੀਓ ਸਿੱਖ ਸੋਚਦੇ ਨੇ, ਜਿਨ੍ਹਾਂ ਨੂੰ ਵਿਕਾਸ ਦਾ ਪੂਰਾ ਲਾਭ ਨਹੀਂ ਹੋਇਆ। ਪਰ ਏਸ ਤਰ੍ਹਾਂ ਦੇ ਲੋਕ ਸਿਰਫ਼ ਸਿੱਖ ਹੀ ਨਹੀਂ, ਹੋਰ ਫਿਰਕਿਆਂ ਦੇ ਵੀ ਨੇ।"

ਇਸ ਖਾਲਿਸਤਾਨੀ ਸੋਚ ਨਾਲ ਉਸ ਦਾ ਵਾਹ ਵਾਰ ਵਾਰ ਪੈਂਦਾ ਹੈ। ਪਹਿਲਾਂ ਜਵਾਹਰ ਸਿੰਘ ਰਾਹੀਂ, ਫਿਰ ਨਸੀਬ ਸਿੰਘ, ਫਿਰ ਨਕਸਲਵਾਦੀ ਤੋਂ ਸਿੱਖ ਖਾੜਕੂਆਂ ਦਾ ਹਮਾਇਤੀ ਬਣਿਆ ਕਰਨੈਲ ਸਿੰਘ ਅਤੇ ਫਿਰ ਵੱਡੀ ਅਫ਼ਸਰੀ ਕਰਕੇ ਰਿਟਾਇਰ ਹੋਇਆ ਸਿੱਖ ਬੁੱਧੀਜੀਵੀ ਤਰਲੋਕ ਸਿੰਘ ਕਾਹਲੋਂ। ਸਭ ਨਾਲ ਗੱਲਬਾਤ ਸਮੇਂ ਉਹ ਵੱਖ ਵੱਖ ਢੰਗਾਂ ਰਾਹੀਂ ਇਸ ਸੋਚ ਦੇ ਖੋਖਲੇਪਣ ਨੂੰ ਦਰਸਾਉਂਦਾ ਹੈ। ਨਸੀਬ ਸਿੰਘ ਨਾਲ ਗੱਲਬਾਤ ਸਮੇਂ ਉਹ ਖਾਲਿਸਤਾਨੀ ਲਹਿਰ ਪੈਦਾ ਕਰਨ ਪਿੱਛੇ

ਕੰਮ ਕਰਦੀ ਸਿਆਸਤ ਨੂੰ ਨੰਗਾ ਕਰਦਾ ਹੈ। ਖਾਲਿਸਤਾਨੀਆਂ ਵੱਲੋਂ ਕਾਮਰੇਡਾਂ ਦੇ ਕੀਤੇ ਗਏ ਕਤਲਾਂ ਬਾਰੇ ਸਵਾਲ ਖੜ੍ਹੇ ਕਰਦਾ ਹੈ ਕਿ ਉਨ੍ਹਾਂ ਨੂੰ ਆਪਣੇ ਵਿਚਾਰ ਰੱਖਣ ਦਾ ਹੱਕ ਕਿਉਂ ਨਹੀਂ ਸੀ। ਉਸ ਦਾ ਕਾਲਜ ਸਮੇਂ ਦਾ ਸਾਥੀ ਕਰਨੈਲ ਜਦ ਉਸ ਨੂੰ ਕਹਿੰਦਾ ਹੈ ਕਿ ਉਹ ਉਸ ਨਾਲ ਸ਼ਮਸ਼ੇਰ ਵੱਲ ਨਹੀਂ ਜਾ ਸਕਦਾ ਕਿਉਂਕਿ ਉਸ ਨੇ ਸ਼ਮਸ਼ੇਰ ਦੀ ਫੈਕਟਰੀ ਵਿੱਚ ਇੱਕ ਵਾਰ ਹੜਤਾਲ ਕਰਵਾਈ ਸੀ ਤਾਂ ਦਿਉਲ ਮਸ਼ਕਰੀ ਦੀ ਵਿਧੀ ਵਰਤਦਾ ਹੋਇਆ ਧਰਮ ਦੀ ਥਾਂ ਜਮਾਤੀ ਵਖਰੇਵਿਆਂ ਦੇ ਅਸਲ ਵਿਰੋਧ ਵੱਲ ਧਿਆਨ ਦਿਵਾਉਂਦਾ ਹੈ, "ਹੱਛਾ ਤੂੰ ਬਾਜ਼ ਨਾ ਆਇਆ। ਉਹ ਤਾਂ ਸਿੱਖ ਭਰਾ ਸੀ, ਜਮਾਤੀ ਦੁਸ਼ਮਣ ਤਾਂ ਨਹੀਂ ਸੀ।" ਇਵੇਂ ਉਹ ਉਸ ਦੇ ਨਕਸਲਵਾਦ ਵਿੱਚੋਂ ਨਿਕਲ ਕੇ ਸਿੱਖ ਖਾੜਕੂਪੁਣੇ ਵਿੱਚ ਸ਼ਾਮਲ ਹੋਣ ਦੀਆਂ ਲੰਮੀਆਂ ਚੌੜੀਆਂ ਦਲੀਲਾਂ ਨੂੰ ਇਕੋ ਸੱਟ ਨਾਲ ਨਿਬੇੜ ਦਿੰਦਾ ਹੈ, "ਕਰਨੈਲ, ਯਾਰ ਮੈਨੂੰ ਲਗਦੈ, ਤੇਰੇ ਅੰਦਰ ਛੋਟੇ ਹੁੰਦਿਆਂ ਤੋਂ ਹੀ ਰੋਸ ਅਤੇ ਰੰਜਿਸ਼ ਦੀ ਕੋਈ ਖਾਣ ਪੁੱਟੀ ਪਈ ਹੈ ਜੋ ਸਥਾਪਿਤ ਹੈ, ਤੈਨੂੰ ਉਹਦੇ 'ਤੇ ਗੁੱਸਾ ਏ। ਤੂੰ ਹਮੇਸ਼ਾ ਦੂਜੇ ਪਾਸੇ ਰਹਿਣ ਵਾਲੈਂ। ਤੂੰ ਜੇ ਇੱਕ ਮੋਰਚਾ ਖੁੱਸ ਗਿਆ ਤਾਂ ਦੂਜਾ ਮੱਲ ਲਿਆ ..।" ਮਾਨਸਿਕ ਬਣਤਰ ਦੇ ਅਜਿਹੇ ਮਨੋਵਿਗਿਆਨਕ ਪਹਿਲੂਆਂ ਨੂੰ ਆਮ ਲੇਖਕ ਅਕਸਰ ਅੱਖੋਂ ਓਹਲੇ ਕਰੀ ਰਖਦੇ ਨੇ ਜਦ ਕਿ ਬਹੁਤ ਵਾਰ ਬੰਦੇ ਦੇ ਕਾਰਜਾਂ ਵਿੱਚ ਇਹ ਵੀ ਮਹੱਤਵਪੂਰਨ ਰੋਲ ਨਿਭਾਉਂਦੇ ਹਨ। ਇਵੇਂ ਸਿੱਖ ਬੁੱਧੀਜੀਵੀ ਤਰਲੋਕ ਸਿੰਘ ਕਾਹਲੋਂ ਦੇ ਵਿਚਾਰਾਂ ਦੀ ਅਸਲੀਅਤ ਨਾਲ ਬੇਮੇਲਤਾ ਬਾਰੇ ਬੜੀ ਸੂਖ਼ਮਤਾ ਨਾਲ ਵਿਅੰਗਮਈ ਇਸ਼ਾਰੇ ਕੀਤੇ ਗਏ ਹਨ। ਜਿਵੇਂ ਸਾਰੀ ਉਮਰ ਅਫ਼ਸਰੀ ਕਰਕੇ, ਬੱਚੇ ਅਮਰੀਕਾ ਕੈਨੇਡਾ ਸੈੱਟ ਕਰਕੇ, ਮੋਟੀ ਪੈਨਸ਼ਨ ਲੈ ਕੇ, ਚੰਡੀਗੜ੍ਹ ਵਿੱਚ ਆਪਣੀ ਦੋ-ਮੰਜ਼ਿਲਾ ਖੁੱਲ੍ਹੀ ਡੁੱਲ੍ਹੀ ਕੋਠੀ ਵਿੱਚ ਰਹਿ ਕੇ ਵੀ ਉਹ ਕਹਿੰਦਾ ਹੈ ਕਿ ਸਿੱਖ ਕੌਮ ਹੱਥ ਕੁਝ ਨਹੀਂ ਹੈ। ਇਵੇਂ ਹੀ ਇਹ ਤਰਲੋਕ ਸਿੰਘ ਕਾਹਲੋਂ ਇੱਕ ਕਨਵੈਨਸ਼ਨ ਵਿੱਚ ਸਭ ਨੂੰ ਜਚਾ ਦਿੰਦਾ ਹੈ ਕਿ ਸਿੱਖਾਂ ਦੀ ਹਾਲਤ ਮੰਦੀ ਹੈ ਅਤੇ ਮੰਦੀ ਹੀ ਰਹਿਣੀ ਹੈ, ਜਿਸ ਨਾਲ ਨਾਵਲਕਾਰ ਅਨੁਸਾਰ ਉੱਥੇ ਹਾਜਰ ਲੋਕਾਂ ਵਿੱਚ ਉਦਾਸੀ ਦੇ ਨਾਲ ਨਾਲ ਰੋਸ ਦੀ ਚਿਣਗ ਵੀ ਪੈਦਾ ਹੋ ਗਈ। ਨਾਵਲਕਾਰ ਇਸ ਕਨਵੈਨਸ਼ਨ ਤੋਂ ਬਾਅਦ ਦਾ ਜੋ ਚਿੱਤਰ ਖਿੱਚਦਾ ਹੈ, ਉਹ ਕਾਹਲੋਂ ਵਰਗਿਆਂ ਦੀ ਅਸਲੀਅਤ ਨੂੰ ਇਉਂ ਸਪਸ਼ਟ ਕਰ ਦਿੰਦਾ ਹੈ 'ਕੁੱਝ ਚਿਰ ਬਾਅਦ ਕਾਹਲੋਂ ਉਹਦੇ ਕੋਲ ਆਇਆ। ਦਿਉਲ ਨੇ ਵੇਖਿਆ, ਉਹ ਆਪ ਉਦਾਸ ਉੱਕਾ ਹੀ ਨਹੀਂ ਸੀ। ਕੋਈ ਖਾਸ ਬੇਚੈਨ ਵੀ ਨਹੀਂ ਸੀ। ਮੁਸਕਰਾ ਰਿਹਾ ਸੀ।' ਯਾਨੀ ਇਹੋ ਜਿਹੇ ਲੋਕ ਦੂਜਿਆਂ ਨੂੰ ਭੜਕਾਉਂਦੇ ਹਨ ਪਰ ਆਪ ਸਭ ਸਹੂਲਤਾਂ ਮਾਣਦੇ ਰਹਿੰਦੇ ਹਨ।

ਦੂਜੀ ਗੱਲ ਨਾਵਲਕਾਰ ਇਹ ਵੀ ਬਾਖੂਬੀ ਸਪਸ਼ਟ ਕਰਦਾ ਹੈ ਕਿ ਜਿਹੜੇ ਲੋਕ ਚਾਹੇ ਮਾਰੇ ਨਹੀਂ ਜਾਂਦੇ ਪਰ ਉਹ ਸਾਰੀ ਜ਼ਿੰਦਗੀ ਆਪਣੇ ਆਦਰਸ਼ਾਂ ਦੀ ਖਾਤਰ ਸੰਘਰਸ਼ ਕਰਦੇ ਰਹੇ ਅਤੇ ਇਸ ਸੰਘਰਸ਼ ਦੌਰਾਨ ਉਹ ਮੌਤ ਤੋਂ ਕਦੇ ਡਰੇ ਨਹੀਂ, ਦੂਰ ਨਹੀਂ ਭੱਜੇ, ਉਨ੍ਹਾਂ ਦਾ ਸਥਾਨ ਸ਼ਹੀਦਾਂ ਤੋਂ ਘੱਟ ਨਹੀਂ ਹੈ। ਜੇ ਉਨ੍ਹਾਂ ਨੂੰ ਸ਼ਹੀਦੀ ਪ੍ਰਾਪਤ ਨਹੀਂ ਹੋਈ ਤਾਂ ਇਸ ਵਿੱਚ ਉਨ੍ਹਾਂ ਦੀ ਕੋਈ ਕਮਜੋਰੀ ਨਹੀਂ ਸੀ ਸਗੋਂ ਇਹ ਗੁਣ ਸੀ ਕਿ ਉਨ੍ਹਾਂ ਨੇ ਮੌਤ ਨੂੰ ਉਨ੍ਹਾਂ ਦਾ ਸੰਘਰਸ਼ ਖਤਮ ਕਰਨ ਦਾ ਮੌਕਾ ਨਾ ਦਿੰਦੇ ਹੋਏ ਆਪਣੇ ਆਦਰਸ਼ਾਂ ਖਾਤਰ ਜੂਝਣਾ ਜਾਰੀ ਰੱਖਿਆ। ਨਾਵਲ ਵਿੱਚ ਬਲਵਿੰਦਰ ਸਿੰਘ ਭਿੱਖੀਵਿੰਡ, ਮੇਜਰ ਸਿੰਘ ਅਤੇ ਜੀਵਨ ਸਿੰਘ ਉਮਰਾ ਨੰਗਲ ਨੂੰ 'ਗੈਲਰੀ ਸ਼ਹੀਦਾਂ' ਵਿੱਚ ਥਾਂ ਦੇ ਹੱਕਦਾਰ ਮੰਨ ਕੇ ਉਨ੍ਹਾਂ ਦੀ ਸੂਰਮਗਤੀ ਨੂੰ ਮਾਨਤਾ ਦਿੱਤੀ ਹੈ। ਇਸੇ ਤਰ੍ਹਾਂ ਮਨੁੱਖਤਾ ਦੀ ਭਲਾਈ ਜਾਂ ਇਨਸਾਫ਼ ਲੈਣ ਲਈ ਆਪੋ ਆਪਣੇ ਢੰਗ ਨਾਲ ਕੰਮ ਕਰਨ ਵਾਲੇ ਬਲਬੀਰ ਸਿੰਘ ਸੀਚੇਵਾਲ, ਭਗਤ ਪੂਰਨ ਸਿੰਘ ਅਤੇ ਹਰਿਨਾਮੀ ਕੌਰ ਨੂੰ ਸ਼ਹੀਦਾਂ ਦੇ ਬਰਾਬਰ ਸਤਿਕਾਰ ਦੇ ਕੇ ਇਹ ਦੱਸਿਆ ਹੈ ਕਿ ਕਿਸੇ ਆਦਰਸ਼ ਲਈ ਮਰਨ ਵਾਲਾ ਹੀ ਮਹਾਨ ਨਹੀਂ ਹੁੰਦਾ ਉਸ ਲਈ ਜਿਉਣ ਵਾਲਾ ਵੀ ਮਹਾਨ ਹੁੰਦਾ ਹੈ।

ਸ਼ਹੀਦੀਆਂ ਇਤਿਹਾਸ ਦੀ ਦਿਸ਼ਾ ਨੂੰ ਬਹੁਤਾ ਪ੍ਰਭਾਵਿਤ ਨਹੀਂ ਕਰਦੀਆਂ ਪਰ ਇਹ ਇਤਿਹਾਸਕ ਵਿਕਾਸ ਦੀ ਗਤੀ ਨੂੰ ਜ਼ਰੂਰ ਪ੍ਰਭਾਵਿਤ ਕਰਦੀਆਂ ਹਨ। ਜੇ ਸ਼ਹੀਦੀਆਂ ਇਤਿਹਾਸ ਦੀ ਦਿਸ਼ਾ ਦੇ ਉਲਟ ਹੋਣ ਤਾਂ ਇਹ ਸ਼ਹੀਦੀਆਂ ਇਤਿਹਾਸਕ ਵਿਕਾਸ ਨੂੰ ਕੁੱਝ ਸਮੇਂ ਲਈ ਮੱਠਾ ਪਾਉਣ ਜਾਂ ਰੋਕਣ ਤੋਂ ਇਲਾਵਾ ਹੋਰ ਕੁੱਝ ਨਹੀਂ ਕਰ ਸਕਦੀਆਂ। ਅੱਜ ਕੱਲ੍ਹ ਅਲਕਾਇਦਾ ਵਰਗੀਆਂ ਜਥੇਬੰਦੀਆਂ ਨਾਲ ਜੁੜੇ ਲੋਕ 'ਸ਼ਹੀਦੀਆਂ' ਤਾਂ ਬਹੁਤ ਪਾ ਰਹੇ ਹਨ ਪਰ ਉਹ ਕੁੱਝ ਦੇਸ਼ਾਂ ਵਿੱਚ ਮੱਧਯੁਗੀ ਇਸਲਾਮਿਕ ਕਦਰਾਂ-ਕੀਮਤਾਂ ਨੂੰ ਜਿਉਂਦਾ ਰੱਖਣ ਜਾਂ ਧਾਰਮਿਕ ਕੱਟੜਵਾਦ ਨੂੰ ਕਾਇਮ ਰੱਖਣ ਤੋਂ ਇਲਾਵਾ ਕੋਈ ਹੋਰ ਇਤਿਹਾਸਕ ਰੋਲ ਨਹੀਂ ਕਰ ਸਕਦੇ। ਖਾਲਿਸਤਾਨੀ ਲਹਿਰ ਦਾ ਵੀ ਇਹੀ ਰੋਲ ਸੀ। ਇਸ ਦੇ ਮੁਕਾਬਲੇ ਜਿਹੜੇ ਲੋਕ ਇਤਿਹਾਸ ਦੇ ਵਿਕਾਸ ਨੂੰ ਅੱਗੇ ਤੋਰ ਕੇ ਬਿਹਤਰ ਸਮਾਜ ਸਿਰਜਣਾ ਚਾਹੁੰਦੇ ਸਨ, ਉਨ੍ਹਾਂ ਦਾ ਇਸ ਲਹਿਰ ਦੇ ਵਿਰੋਧ ਵਿੱਚ ਆਉਣਾ ਲਾਜ਼ਮੀ ਸੀ ਅਤੇ ਇਸ ਗੱਲ ਕਰਕੇ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਆਪਣੀ ਜਾਨ ਵੀ ਕੁਰਬਾਨ ਕਰਨੀ ਪਈ। ਦਰਸ਼ਨ ਸਿੰਘ ਕੈਨੇਡੀਅਨ, ਚੰਨਣ ਸਿੰਘ ਧੂਤ, ਅਰਜਨ ਸਿੰਘ ਮਸਤਾਨਾ, ਦੀਪਕ ਧਵਨ, ਪਾਸ਼ ਇਹ ਸਭ ਆਪਣੇ ਇਸੇ ਰੋਲ ਸਦਕਾ ਨਾਵਲ ਦੀ ਗੈਲਰੀ ਸ਼ਹੀਦਾਂ ਵਿੱਚ ਸੁਸ਼ੋਭਿਤ ਹੋਣ ਦੇ ਹੱਕਦਾਰ ਬਣੇ ਹਨ। ਨਾਵਲਕਾਰ ਇਨ੍ਹਾਂ ਸ਼ਹੀਦਾਂ ਨੂੰ

ਚੁੱਪਚਾਪ ਸਹਿਜੇ ਹੀ ਮਾਨਤਾ ਨਹੀਂ ਦੇ ਦਿੰਦਾ ਸਗੋਂ ਇਨ੍ਹਾਂ ਬਾਰੇ ਉੱਠਦੇ ਸਾਰੇ ਸਵਾਲਾਂ ਨੂੰ ਸੰਬੋਧਿਤ ਹੁੰਦਾ ਹੈ। ਜਿਵੇਂ ਪਾਸ਼ ਬਾਰੇ ਜਦ ਉਹ ਭੁਪਿੰਦਰ ਕੌਰ ਤੋਂ ਜਾਣਕਾਰੀ ਲੈਂਦਾ ਹੈ ਜਾਂ ਨਸੀਬ ਸਿੰਘ ਨਾਲ ਗੱਲਬਾਤ ਕਰਦਾ ਹੈ ਤਾਂ ਪਾਸ਼ ਦੀ ਜ਼ਿੰਦਗੀ ਦੇ ਸਾਰੇ ਪੱਖ ਸਾਹਮਣੇ ਆਉਂਦੇ ਹਨ। ਨਾਵਲਕਾਰ ਉਸ ਨੂੰ ਮਾਨਤਾ ਦਿੰਦਾ ਹੈ ਕਿਉਂਕਿ ਉਸ ਦੇ ਮਾਰੇ ਜਾਣ ਦੀ ਵਜ੍ਹਾ ਉਸ ਦਾ ਆਪਣੇ ਉਨ੍ਹਾਂ ਵਿਚਾਰਾਂ ਨੂੰ ਖੁੱਲ੍ਹ ਕੇ ਲਿਖਣਾ ਅਤੇ ਬੋਲਣਾ ਸੀ ਜੋ ਖਾਲਿਸਤਾਨੀ ਲਹਿਰ ਦੀ ਫਿਰਕਾਪ੍ਰਸਤ ਅਤੇ ਅਮਾਨਵੀ ਸੋਚ ਨਾਲ ਟਕਰਾਉਂਦੇ ਸਨ। ਇਵੇਂ ਖਾਲਿਸਤਾਨੀਆਂ ਨਾਲ ਟੱਕਰ ਲੈਣ ਵਾਲੇ ਕਾਮਰੇਡ ਹਥਿਆਰ ਅਤੇ ਗੋਲੀ ਸਿੱਕਾ ਪੁਲੀਸ ਪਾਸੋਂ ਕਿਉਂ ਲੈਂਦੇ ਸਨ? ਆਦਿ ਸਵਾਲਾਂ ਬਾਰੇ ਵੀ ਸਪਸ਼ਟ ਕੀਤਾ ਗਿਆ ਹੈ। ਇਹ ਸਾਰਾ ਕੁੱਝ ਐਨੇ ਸਹਿਜ ਸੁਭਾਵਿਕ ਢੰਗ ਨਾਲ ਬਿਆਨ ਕੀਤਾ ਗਿਆ ਹੈ ਕਿ ਪਾਠਕ ਨੂੰ ਕਿਤੇ ਇਹ ਨਹੀਂ ਲਗਦਾ ਕਿ ਨਾਵਲਕਾਰ ਸ਼ਹੀਦਾਂ ਬਾਰੇ ਆਪਣੇ ਵਿਚਾਰ ਠੋਸ ਰਿਹਾ ਹੈ।

ਨਾਵਲਕਾਰ ਸ਼ਹੀਦੀ ਦੇ ਮਾਪਦੰਡਾਂ 'ਤੇ ਪੂਰਾ ਉਤਰਨ ਵਾਲੇ ਵਿਅਕਤੀਆਂ ਦੀ ਸੂਚੀ ਵਿੱਚ ਗ਼ਦਰੀ ਬਾਬੇ ਤਾਂ ਸ਼ਾਮਲ ਕਰਦਾ ਹੀ ਹੈ ਉਨ੍ਹਾਂ ਦੇ ਨਾਲ ਨਾਲ ਜਲ੍ਹਿਆਂ ਵਾਲੇ ਬਾਗ ਵਰਗੇ ਸਾਕਿਆਂ ਵਿੱਚ ਮਰਨ ਵਾਲੇ ਗੁੰਮਨਾਮ ਸ਼ਹੀਦਾਂ ਨੂੰ ਵੀ ਸ਼ਾਮਲ ਕਰਦਾ ਹੈ। ਚਾਹੇ ਉਹ ਘਰੋਂ ਮਰਨ ਨਹੀਂ ਚੱਲੇ ਸਨ ਪਰ ਉਨ੍ਹਾਂ ਦੀ ਜਾਨ ਤਾਂ ਉਨ੍ਹਾਂ ਦੇ ਆਜਾਦੀ ਦੀ ਲੜ੍ਹਾਈ ਵਿੱਚ ਸ਼ਾਮਲ ਹੋਣ ਕਰਕੇ ਹੀ ਕੁਰਬਾਨ ਹੋਈ ਇਸ ਲਈ ਉਹ ਵੀ ਸ਼ਹੀਦਾਂ ਦੇ ਕਾਫ਼ਲੇ ਦਾ ਅੰਗ ਬਣਦੇ ਹਨ।

ਇਸ ਤਰ੍ਹਾਂ ਨਾਵਲਕਾਰ ਸ਼ਹੀਦਾਂ ਦੀ ਪਛਾਣ ਕਰਦਿਆਂ ਹੋਇਆਂ ਪੰਜਾਬ ਦੇ ਨਿਕਟ ਇਤਿਹਾਸ ਦਾ ਪੂਰਾ ਮੁਲਅੰਕਣ ਕਰ ਦਿੰਦਾ ਹੈ। ਅਤੇ ਨਾਵਲ ਦੇ ਅੰਤ ਵਿੱਚ ਇਹ ਫਿਕਰਾ ਕਿ 'ਸੰਤਾਂ ਦੀ ਦੁਰਲੱਭ ਤਸਵੀਰ ਮੰਜੇ 'ਤੇ ਹੀ ਪਈ ਰਹਿ ਗਈ' ਪੰਜਾਬ ਦੇ ਇਸ ਕਾਲੇ ਦੌਰ ਦੇ ਇੱਕ ਮਹੱਤਵਪੂਰਨ ਨੁਕਤੇ ਬਾਰੇ ਨਾਵਲਕਾਰ ਦਾ ਨਿਰਣਾ ਪੇਸ਼ ਕਰ ਦਿੰਦਾ ਹੈ।

ਇਹ ਨਾਵਲ ਦਸ ਕੁ ਸਾਲ ਪਹਿਲਾਂ ਆਇਆ ਸੀ ਪਰ ਇਸ ਦਾ ਲੇਖਕ ਪੰਜਾਬ ਦੇ ਸਾਹਿਤਕ ਹਲਕਿਆਂ ਵਿੱਚ ਬਹੁਤਾ ਸਰਗਰਮ ਨਾ ਹੋਣ ਕਰਕੇ ਇਹ ਨਾਵਲ ਬਹੁਤਾ ਚਰਚਿਤ ਨਹੀਂ ਹੋਇਆ ਸੀ, ਹਾਲਾਂ ਕਿ ਇਹ ਨਾਵਲ ਇੱਕ ਬਹੁਤ ਹੀ ਮਹੱਤਵਪੂਰਨ ਵਿਸ਼ੇ ਨੂੰ ਬਹਿਸ ਅਧੀਨ ਲਿਆਉਂਦਾ ਸੀ। ਹੁਣ ਇਸ ਨੂੰ ਪੀਪਲਜ ਫ਼ੋਰਮ ਬਰਗਾੜੀ ਵੱਲੋਂ ਦੁਬਾਰਾ ਛਾਪਿਆ ਗਿਆ ਹੈ। ਅੱਜ ਪੰਜਾਬ ਵਿੱਚ ਜਿਵੇਂ ਨਵੇਂ ਨਵੇਂ ਬੰਦਿਆਂ ਨੂੰ ਸ਼ਹੀਦ ਬਣਾ ਕੇ ਪੇਸ਼ ਕੀਤਾ ਜਾ ਰਿਹਾ ਹੈ, ਉਸ ਸੰਦਰਭ ਵਿੱਚ ਇਸ ਨਾਵਲ ਦੀ ਪੜ੍ਹਤ ਤੁਹਾਡੀ ਸੋਚ ਨੂੰ ਸੰਤੁਲਿਤ ਅਤੇ ਸਹੀ ਪਹੁੰਚ ਵਾਲੀ ਬਣਾਈ ਰੱਖਣ ਵਿੱਚ ਬਹੁਤ ਮਦਦ ਕਰਦੀ ਹੈ।

**98767-10809**

**ਪੰਨਾ 20 ਦਾ ਬਾਕੀ** ਇਹ ਹੈ ਕਿ ਇੱਕ ਤਾਂ ਐਂਟੀ ਬਾਇਓਟਿਕ ਦਵਾਈਆਂ ਨੂੰ ਮਰੀਜਾਂ ਨੂੰ ਲੰਮਾ ਸਮਾਂ ਵਰਤੀਆਂ ਜਾਣ ਵਾਲੀਆਂ ਦਵਾਈਆਂ ਦੇ ਮੁਕਾਬਲੇ ਸਿਰਫ਼ ਥੋੜ੍ਹੇ ਸਮੇਂ ਲਈ ਹੀ ਦਿੱਤਾ ਜਾਂਦਾ ਹੈ ਅਤੇ ਦੂਸਰਾ ਕੁੱਝ ਦੇਰ ਬਾਅਦ ਪ੍ਰਤੀਰੋਧਕਤਾ ਵਿਕਸਤ ਹੋਣ ਦੇ ਖ਼ਤਰੇ ਕਾਰਨ ਇਹਨਾਂ ਦੀ ਉਮਰ ਵੀ ਸੀਮਤ ਹੁੰਦੀ ਹੈ, ਜਿਸ ਕਾਰਨ ਦਵਾਈ ਕੰਪਨੀਆਂ ਐਂਟੀਬਾਇਓਟਿਕ ਦਵਾਈਆਂ ਉੱਤੇ ਖਰਚਾ ਕਰਨ ਨੂੰ ਆਪਣੀ ਪਹਿਲੀ ਤਰਜੀਹ ਵਿੱਚ ਨਹੀਂ ਰੱਖਦੀਆਂ। ਇਹੋ ਕਾਰਨ ਹੈ ਕਿ 1980ਵਿਆਂ ਤੋਂ ਬਾਅਦ ਗੁਣਾਤਮਕ ਤੌਰ 'ਤੇ ਕੋਈ ਨਵੀਂ ਐਂਟੀਬਾਇਓਟਿਕ ਦਵਾਈ ਨਹੀਂ ਈਜਾਦ ਕੀਤੀ ਗਈ ਅਤੇ ਪੁਰਾਣੀਆਂ ਖਿਲਾਫ਼ ਐਂਟੀਮਾਈਕ੍ਰੋਬੀਅਲ ਪ੍ਰਤੀਰੋਧਕਤਾ ਤੇਜੀ ਨਾਲ ਵਿਕਸਤ ਹੋ ਰਹੀ ਹੈ। ਸਾਲ 2013 ਵਿੱਚ ਕੀਤੇ ਗਏ ਇੱਕ ਅਧਿਐਨ ਮੁਤਾਬਕ 18 ਸਭ ਤੋਂ ਵੱਡੀਆਂ ਫਾਰਮਾਸਿਊਟੀਕਲ ਕੰਪਨਿਆਂ ਵਿੱਚੋਂ 15 ਨੇ ਸਮੁੱਚੇ ਤੌਰ 'ਤੇ ਇਸ ਖੇਤਰ ਨੂੰ ਛੱਡ ਦਿੱਤਾ ਸੀ ਅਤੇ ਅਕੈਡਮਿਕ ਖੇਤਰ ਵਿੱਚ ਕੀਤੀ ਜਾਣ ਵਾਲ਼ੀ ਐਂਟੀਬਾਇਓਟਿਕ ਖੋਜ ਵਿੱਚ ਵੀ ਫੰਡਾਂ ਵਿੱਚ ਕਟੌਤੀ ਕਾਰਨ ਕਾਫੀ ਕਮੀ ਆਈ ਹੈ। ਪਰ ਇੱਥੇ ਅਸੀਂ ਹੋਰਨਾਂ ਦਵਾਈਆਂ ਦੇ ਮੁਕਾਬਲੇ ਐਂਟੀਬਾਇਓਟਿਕ ਦਵਾਈਆਂ ਵਿੱਚ ਸਾਪੇਖਕ ਕਮੀ ਦੀ ਗੱਲ ਕਰ ਰਹੇ ਹਾਂ ਜਿਸਦੇ ਬਾਵਜੂਦ ਲੋਕਾਂ ਵਿੱਚ ਵੱਡੇ ਪੱਧਰ ਉੱਤੇ ਐਂਟੀਬਾਇਓਟਿਕ ਦਵਾਈਆਂ ਦੀ ਬੇਲੋੜੀ ਖਪਤ ਇੱਕ ਤਲਖ਼ ਹਕੀਕਤ ਹੈ।

ਕੁੱਲ ਮਿਲਾ ਕੇ ਵੇਖਿਆ ਜਾਵੇ ਤਾਂ ਲੋਕਾਂ ਦੀਆਂ ਬੀਮਾਰੀਆਂ ਦਾ ਮਸਲਾ ਹੋਵੇ, ਇਲਾਜ ਵਿਚਲੀਆਂ ਊਣਤਾਈਆਂ ਦਾ ਮਸਲਾ ਹੋਵੇ ਤੇ ਭਾਵੇਂ ਇਲਾਜ ਦੀਆਂ ਵਿਧੀਆਂ ਦੇ ਹੋਰ ਵਿਕਾਸ ਵਿੱਚ ਰੋਕਾਂ ਦਾ, ਇਸ ਸਭ ਕਾਸੇ ਪਿੱਛੇ ਮੁੱਖ ਵਜ੍ਹਾ ਮਨੁੱਖ ਨੂੰ ਕੇਂਦਰ ਵਿੱਚ ਨਾ ਰੱਖ ਕੇ ਮੁਨਾਫ਼ੇ ਨੂੰ ਕੇਂਦਰ ਵਿੱਚ ਰੱਖਣ ਵਾਲ਼ਾ ਇਹ ਸਰਮਾਏਦਾਰਾ ਪ੍ਰਬੰਧ ਹੀ ਹੈ। ਐਂਟੀਬਾਇਓਟਿਕ ਦਵਾਈਆਂ ਦੀ ਦੁਰਵਰਤੋਂ ਨੂੰ ਰੋਕਣਾ ਜਾਂ ਇਹਨਾਂ ਦੀ ਥਾਂ ਹੋਰ ਬਿਹਤਰ ਵਿਧੀਆਂ ਖੋਜਣਾ ਓਨਾ ਚਿਰ ਸੰਭਵ ਨਹੀਂ ਹੈ, ਜਿੰਨਾਂ ਚਿਰ ਸਿਹਤ ਵਿਗਿਆਨ ਮੁਨਾਫ਼ੇ ਲਈ ਕੰਮ ਕਰਦਾ ਰਹੇਗਾ। ਇਸ ਲਈ ਲੋਕਾਂ ਦੀਆਂ ਜ਼ਿੰਦਗੀਆਂ ਨਾਲ਼ ਖਿਲਵਾੜ ਕਰਕੇ ਮੁਨਾਫ਼ਾ ਭਾਲਦੇ ਇਸ ਸਰਮਾਏਦਾਰਾ ਪ੍ਰਬੰਧ ਨੂੰ ਉਲਟਾਉਣ ਵਿੱਚ ਹੀ ਮਨੁੱਖਤਾ ਦਾ ਭਲਾ ਹੈ।

**ਸੰਤ ਨਗਰ 99918 54101**

## ਸੁਪਨਸਾਜ਼

ਕੇ. ਅਵਨੀਤ

ਇੱਕ ਦਿਨ ਅਸੀਂ ਆਪਣੇ ਹੋਸਟਲ ਨਾਲ ਲਗਦੇ ਮੈਡੀਕਲ ਇੰਸਟੀਚਿਊਟ ਦੇ ਲਾਅਨ ਵਿੱਚ ਜਾ ਬੈਠੀਆਂ। ਮੈਡੀਕਲ ਦੀ ਪੜ੍ਹਾਈ ਕਰ ਰਹੀਆਂ ਸਖੀਆਂ ਨਾਲ ਗੱਲੀਂ ਪੈ ਗਈਆਂ। ਹੋਸਟਲ, ਹਸਪਤਾਲ ਤੋਂ ਚੱਲੀਆਂ ਗੱਲਾਂ ਘਰ ਪਰਿਵਾਰ ਤੱਕ ਜਾ ਪਹੁੰਚੀਆਂ। ਮਾਝੇ ਖ਼ੇਤਰ ਤੋਂ ਆਈ ਪਹਿਲੇ ਸਾਲ ਦੀ ਵਿਦਿਆਰਥਣ ਸਰਿਤਾ ਪੁੱਛਣ ਲੱਗੀ। ਪਿੰਡ ਬਰਗਾੜੀ ਇਸੇ ਜ਼ਿਲ੍ਹੇ ਵਿੱਚ ਪੈਂਦਾ ਹੈ ਨਾ? ਹਾਂ, ਆਪਣੇ ਕਾਲਿਜ ਤੋਂ ਥੋੜ੍ਹੀ ਦੂਰ ਹੀ ਹੈ। ਚੰਗਾ ਜਾਣਿਆ, ਪਛਾਣਿਆ ਪਿੰਡ ਹੈ। ਤੁਹਾਡੀ ਕੋਈ ਰਿਸ਼ਤੇਦਾਰੀ ਹੈ ਇਸ ਪਿੰਡ 'ਚ? ਸਾਡੇ ਪੁੱਛਣ 'ਤੇ ਸਰਿਤਾ ਕਹਿਣ ਲੱਗੀ। ਮੇਰਾ ਬਰਗਾੜੀ ਨਾਲ ਗਹਿਰਾ ਨਾਤਾ ਹੈ ਜਿਹੜਾ ਰਿਸ਼ਤੇ ਨਾਤਿਆਂ ਤੋਂ ਉੱਪਰ ਹੈ। ਇਹ ਜਾਣ ਕੇ ਸਾਨੂੰ ਹੈਰਾਨੀ ਭਰੀ ਖੁਸ਼ੀ ਹੋਈ। ਮਨ ਵਿੱਚ ਰਾਜ਼ ਜਾਨਣ ਦੀ ਇੱਛਾ ਜਾਗੀ। ਸਾਡੇ ਕਹਿਣ 'ਤੇ ਸਰਿਤਾ ਆਪਣੀ ਹੱਡ ਬੀਤੀ ਸੁਣਾਉਣ ਲੱਗੀ।



ਇਹ ਕਰੀਬ ਦੋ ਦਹਾਕੇ ਪੁਰਾਣੀ ਗੱਲ ਹੈ। ਮੈਂ ਚੌਥੀ ਜਮਾਤ ਵਿੱਚ ਪੜ੍ਹਦੀ ਸਾਂ। ਸ਼ਹਿਰ ਦਾ ਨਾਮੀ ਗਰਾਮੀ ਸਕੂਲ ਸੀ। ਸਖ਼ਤ ਅਨੁਸ਼ਾਸ਼ਨ ਵਾਲਾ। ਛੋਟੇ ਬਾਲਾਂ ਪ੍ਰਤੀ ਵੀ ਰਿਆਇਤ ਨਹੀਂ ਸਨ ਕਰਦੇ। ਅਧਿਆਪਕ ਵੀ ਸਖ਼ਤੀ ਵਰਤਦੇ ਸਨ। ਗੱਲ਼ ਗੱਲ 'ਤੇ ਡਾਂਟਦੇ, ਝਿੜਕਦੇ। ਕਿਸੇ ਸਬਜੈਕਟ ਦਾ ਦਿੱਤਾ ਕੰਮ ਨਾ ਕਰਨ 'ਤੇ ਕੁੱਟ ਵੀ ਪੈਂਦੀ। ਕਲਾਸ ਵਿੱਚ ਚੁੱਪ ਪਸਰੀ ਰਹਿੰਦੀ। ਕਲਾਸ ਵਿੱਚ ਮੈਂ ਕਦੇ ਕਿਸੇ ਬੱਚੇ ਨੂੰ ਹਸਦਾ ਨਹੀਂ ਸੀ ਤੱਕਿਆ। ਮੇਰੇ ਵਰਗੇ ਛੋਟੇ ਬੱਚੇ ਡਰੇ, ਸਹਿਮੇ ਰਹਿੰਦੇ। ਮਾਪਿਆਂ ਦੀ ਲਾਡਲੀ ਹੋਣ ਕਰਕੇ ਮੈਨੂੰ ਸਕੂਲ ਦਾ ਮਾਹੌਲ ਰਾਸ ਨਾ ਆਇਆ। ਮੇਰੇ ਮਨ ਵਿੱਚ ਪੜ੍ਹਾਈ ਪ੍ਰਤੀ ਉਤਸ਼ਾਹ ਘਟਣ ਲੱਗਾ। ਸਕੂਲ ਜਾ ਕੇ ਕੁਝ ਵੀ ਚੰਗਾ ਨਾ ਲਗਦਾ। ਮੈਂ ਪੜ੍ਹਨ, ਲਿਖਣ ਦਾ ਕੰਮ ਤਾਂ ਕਰਦੀ ਪਰ ਅਣਮੰਨੇ ਮਨ ਨਾਲ। ਮਨ 'ਤੇ ਡਰ ਦੀ ਭਾਵਨਾ ਅਸਰ ਕਰਨ ਲੱਗੀ। ਪਾਪਾ ਬਿਜ਼ਨਸਮੈਨ ਸਨ ਤੇ ਮਾਂ ਘਰੇਲੂ ਔਰਤ। ਉਹ ਬਾਲ ਮਨ ਦੀਆਂ ਉਲਝ ਰਹੀਆਂ ਤੰਦਾਂ ਨਹੀਂ ਭਾਂਪ ਸਕੇ।

ਸਕੂਲ ਦੇ ਮਾਹੌਲ ਨੇ ਮਨ ਨਿਰਾਸ਼ ਕੀਤਾ। ਘਰੇ ਰਹਿਣਾ ਚੰਗਾ ਲੱਗਣ ਲੱਗਾ। ਮੈਂ ਆਨੀ ਬਹਾਨੀ ਸਕੂਲ਼ ਜਾਣ ਤੋਂ ਨਾਂਹ ਨੁੱਕਰ ਕਰਨ ਲੱਗੀ। ਟੈਲੀਵਿਜ਼ਨ ਵੇਖਣ 'ਤੇ ਵੱਧ ਸਮਾਂ ਗੁਜ਼ਾਰਦੀ। ਸੀਰੀਅਲਾਂ ਵਿੱਚ ਆਉਂਦੇ ਡਰਾਉਣੇ ਦ੍ਰਿਸ਼ ਭੈਅ ਭੀਤ ਕਰਦੇ। ਘਰੇ ਮਾਂ ਕੋਲ ਖੇਡਦੀ ਵੀ ਇਕੱਲੀ ਕਮਰੇ ਵਿੱਚ ਨਾ ਜਾਂਦੀ। ਮਨ ਅੰਦਰ ਡਰ ਘਰ ਕਰਨ ਲੱਗਾ। ਰਾਤ ਨੂੰ ਉੱਠ ਕੇ ਰੋਣ ਲਗਦੀ। ਇਹ ਮਾਹੌਲ ਇੱਕ ਬਾਲੜੀ ਨੂੰ ਮਾਨਸਿਕ ਰੋਗੀ ਬਣਾਉਣ ਵੱਲ ਲੈ ਤੁਰਿਆ। ਸਕੂਲੇ ਪੜ੍ਹਾਈ ਵੱਲ ਰੁਚੀ ਘਟਣ 'ਤੇ ਟੀਚਰ ਘਰੇ ਸ਼ਿਕਾਇਤ ਭੇਜਣ ਲੱਗੇ। ਪਾਪਾ ਵੀ ਮੈਨੂੰ ਘੂਰਦੇ। ਬਿਮਾਰ ਹੋ ਗਈ। ਡਾਕਟਰਾਂ ਕੋਲ ਗਏ। ਰਿਸ਼ਤੇਦਾਰਾਂ ਦੇ ਕਹੇ ਸੁਣੇ ਜੋਤਿਸ਼ੀਆਂ, ਤਾਂਤਰਿਕਾਂ ਦੇ ਦਰ ਵੀ ਗਏ। ਆਖਰ ਸਾਡੇ ਸ਼ਹਿਰ ਦੇ ਇੱਕ ਸੂਝਵਾਨ ਅਧਿਆਪਕ ਨੇ ਬਰਗਾੜੀ ਦੇ ਮਸ਼ਵਰਾ ਕੇਂਦਰ ਦੀ ਦੱਸ ਪਾਈ। ਮਾਲਵੇ ਵਿੱਚ ਬਰਗਾੜੀ ਪਿੰਡ ਦੀ ਤਰਕਸ਼ੀਲਾਂ ਕਰਕੇ ਪਹਿਚਾਣ ਹੈ। ਤਰਕਸ਼ੀਲ ਸੰਸਥਾ ਦਾ ਮਨੋਰੋਗ ਕੇਂਦਰ ਇਸੇ ਪਿੰਡ ਹਰੇਕ ਐਤਵਾਰ ਚਲਦਾ। ਉਹ ਲੋੜਵੰਦ, ਪੀੜਤ ਰੋਗੀਆਂ ਦੀ ਨਿਰਸੁਆਰਥ ਸੇਵਾ ਕਰਦੇ ਨੇ। ਆਪਣੀ ਬੇਟੀ ਏਥੋਂ ਠੀਕ ਹੋ ਕੇ ਮੁੜੇਗੀ। ਐਤਵਾਰ ਵਾਲੇ ਦਿਨ ਪਾਪਾ, ਮੰਮਾ ਨੇ ਮੈਨੂੰ ਨਾਲ ਲਿਆ ਤੇ ਬੱਸ ਰਾਹੀਂ ਬਰਗਾੜੀ ਜਾ ਪਹੁੰਚੇ।

ਪਤਾ ਪੁੱਛ ਪਿੰਡ ਦੀ ਭੀੜੀ ਗਲੀ ਵਿੱਚ ਬਣੇ ਘਰ ਜਾ ਬੈਠੇ। ਘਰਾਂ ਵਿੱਚ ਘਰ ਸੀ। ਨਾ ਕੋਈ ਮੱਥਾ ਟੇਕਣ ਵਾਲੀ ਜਗ੍ਹਾ ਸੀ। ਨਾ ਹੀ ਸ਼ਰਧਾ ਵੱਸ ਕੁਸ਼ ਚੜ੍ਹਾਉਣ ਦੀ ਥਾਂ। ਉੱਥੇ ਕੋਈ ਡੇਰਾ, ਚੌਂਕੀ ਨਾ ਵੇਖ ਕੇ ਹੈਰਾਨੀ ਹੋਈ। ਮਾਪੇ ਵੀ ਸ਼ਾਇਦ ਇਸ ਗੱਲੋਂ ਚਿੰਤਤ ਸਨ ਕਿ ਗ਼ਲਤ ਜਗ੍ਹਾ ਆ ਗਏ ਹਾਂ। ਸਾਡੀ ਫ਼ਿਕਰਮੰਦੀ ਉਸ ਵਕਤ ਉਦੋਂ ਦੂਰ ਹੋਈ ਜਦ ਉਨ੍ਹਾਂ ਸਾਨੂੰ ਮਹਿਮਾਨਾਂ ਵਾਂਗ ਬਿਠਾਇਆ। ਨਾਂ ਪਤਾ ਜਾਣ ਕੇ ਉਨ੍ਹਾਂ ਸਾਨੂੰ ਪਹਿਲਾਂ ਚਾਹ ਪਾਣੀ ਪਿਲਾਇਆ। ਕੁਝ ਸਮਾਂ ਉਡੀਕ ਕਰਨ ਲਈ ਆਖਿਆ। ਸਾਡੀ ਵਾਰੀ ਆਉਣ 'ਤੇ ਉਨ੍ਹਾਂ ਪਹਿਲਾਂ ਕਾਫ਼ੀ ਸਮਾਂ ਮੰਮਾ, ਪਾਪਾ ਨਾਲ ਗੱਲਬਾਤ ਕੀਤੀ। ਫ਼ੇਰ ਮੈਨੂੰ ਬੁਲਾਇਆ।

ਛੋਟੇ ਜਿਹੇ ਕਮਰੇ ਵਿੱਚ ਥੋੜ੍ਹਾ ਚਾਨਣ ਸੀ। ਆਸ ਪਾਸ ਪੁਸਤਕਾਂ ਤੇ ਪੋਸਟਰ ਸਨ। ਇਹ ਦ੍ਰਿਸ਼ ਮੇਰੇ ਮਨ ਨੂੰ ਭਾਇਆ। ਇੱਕ ਸ਼ਾਂਤ ਚਿੱਤ ਨੌਜਵਾਨ ਉੱਥੇ ਬੈਠਾ ਸੀ। ਸਾਦ ਮੁਰਾਦਾ। ਚਿਹਰੇ 'ਤੇ ਝਲਕਦਾ ਆਤਮ ਵਿਸ਼ਵਾਸ। ਮੈਨੂੰ ਬੇਟਾ ਕਹਿ ਕੇ ਬੁਲਾਇਆ, ਹੌਂਸਲਾ ...ਬਾਕੀ ਪੰਨਾ 37 'ਤੇ

ਜਰਮਨ ਕਹਾਣੀ

# ਕਾਨੂੰਨ

ਫ਼ਰਾਂਜ਼ ਕਾਫ਼ਕਾ

ਕਾਨੂੰਨ ਦੇ ਬੂਹੇ 'ਤੇ ਰਾਖਾ ਖ਼ੜ੍ਹਾ ਹੈ। ਉਸ ਦੇਸ਼ ਦਾ ਇਕ ਆਮ ਆਦਮੀ ਉਸਦੇ ਕੋਲ ਆ ਕੇ ਕਾਨੂੰਨ ਦੇ ਸਾਹਮਣੇ ਪੇਸ਼ ਹੋਣ ਦੀ ਇਜ਼ਾਜ਼ਤ ਮੰਗਦਾ ਹੈ ਪਰ ਉਹ ਉਸ ਨੂੰ ਅੰਦਰ ਜਾਣ ਦੀ ਇਜਾਜ਼ਤ ਨਹੀਂ ਦਿੰਦਾ।

ਆਮ ਆਦਮੀ ਸੋਚੀ ਪੈ ਜਾਂਦਾ ਹੈ। ਫਿਰ ਪੁੱਛਦਾ ਹੈ "ਕੀ ਕੁਝ ਸਮੇਂ ਬਾਅਦ ਮੇਰੀ ਗੱਲ ਸੁਣੀ ਜਾਵੇਗੀ?"

"ਦੇਖਿਆ ਜਾਵੇਗਾ," ਕਾਨੂੰਨ ਦਾ ਰਾਖਾ ਕਹਿੰਦਾ ਹੈ, "ਪਰ ਇਸ ਵੇਲੇ ਤਾਂ ਬਿਲਕੁਲ ਨਹੀਂ।"

ਕਾਨੂੰਨ ਦਾ ਬੂਹਾ ਸਦਾ ਵਾਂਗ ਅੱਜ ਵੀ ਖੁੱਲ੍ਹਾ ਹੋਇਆ ਹੈ। ਆਦਮੀ ਅੰਦਰ ਝਾਕਦਾ ਹੈ।

ਉਸਨੂੰ ਇੰਝ ਕਰਦਿਆਂ ਦੇਖ ਕੇ ਰਾਖਾ ਝਿੜਕਣ ਲੱਗਦਾ ਹੈ ਅਤੇ ਕਹਿੰਦਾ ਹੈ "ਮੇਰੇ ਮਨ੍ਹਾਂ ਕਰਨ 'ਤੇ ਵੀ ਤੂੰ ਅੰਦਰ ਜਾਣ ਲਈ ਇੰਨਾ ਕਾਹਲਾ ਹੈ ਤਾਂ ਫਿਰ ਕੋਸ਼ਿਸ਼ ਕਰਕੇ ਦੇਖ ਕਿਉਂ ਨਹੀਂ ਲੈਂਦਾ, ਪਰ ਯਾਦ ਰੱਖੀਂ ਮੈਂ ਬਹੁਤ ਸਖ਼ਤ ਹਾਂ, ਜਦੋਂਕਿ ਮੈਂ ਦੂਜੇ ਰਾਖਿਆਂ ਤੋਂ ਬਹੁਤ ਛੋਟਾ ਹਾਂ। ਇੱਥੇ ਇਕ ਕਮਰੇ ਤੋਂ ਦੂਜੇ ਤੱਕ ਜਾਣ ਵਿਚ ਹਰ ਬੂਹੇ 'ਤੇ ਇਕ ਰਾਖਾ ਖੜ੍ਹਾ ਹੈ ਅਤੇ ਹਰ ਰਾਖਾ ਦੂਜੇ ਤੋਂ ਜ਼ਿਆਦਾ ਤਾਕਤਵਰ ਹੈ। ਕਈਆਂ ਦੇ ਸਾਹਮਣੇ ਹੋਣ ਦੀ ਹਿੰਮਤ ਤਾਂ ਮੇਰੇ ਵਿਚ ਵੀ ਨਹੀਂ ਹੈ।"

ਆਦਮੀ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਕਾਨੂੰਨ ਤੱਕ ਪਹੁੰਚਣ ਵਿੱਚ ਇੰਨੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਵੇਗਾ। ਉਹ ਤਾਂ ਇਹੀ ਸਮਝਦਾ ਸੀ ਕਿ ਕਾਨੂੰਨ ਤੱਕ ਹਰ ਆਦਮੀ ਦੀ ਪਹੁੰਚ ਹਰ ਸਮੇਂ ਹੋਣੀ ਚਾਹੀਦੀ ਹੈ। ਫਿਰ ਕੋਟ ਵਾਲੇ ਰਾਖੇ ਦਾ ਤਿੱਖਾ ਨੱਕ, ਖਿਲਰੀ ਲੰਬੀ ਕਾਲੀ ਦਾੜ੍ਹੀ ਨੂੰ ਨੇੜਿਓਂ ਦੇਖਣ ਪਿੱਛੋਂ, ਉਹ ਇਜਾਜ਼ਤ ਮਿਲਣ ਤੱਕ ਬਾਹਰ ਹੀ ਉਡੀਕਣ ਦਾ ਨਿਸ਼ਚਾ ਕਰਦਾ ਹੈ। ਰਾਖਾ ਉਸ ਨੂੰ ਬੂਹੇ ਦੇ ਇਕ ਪਾਸੇ ਸਟੂਲ 'ਤੇ ਬਹਿਣ ਦਿੰਦਾ ਹੈ। ਉਹ ਉੱਥੇ ਕਈ ਦਿਨਾਂ ਤੱਕ ਬੈਠਾ ਰਹਿੰਦਾ ਹੈ। ਇੱਥੋਂ ਤੱਕ ਕਿ ਵਰ੍ਹੇ ਲੰਘ ਜਾਂਦੇ ਹਨ। ਇਸ ਵਿਚ ਉਹ ਅੰਦਰ ਜਾਣ ਲਈ ਕਈ ਵਾਰ ਰਾਖੇ ਦੇ ਹਾੜ੍ਹੇ ਕੱਢਦਾ ਹੈ। ਰਾਖਾ ਵਿਚ ਵਿਚ ਅਣਮੰਨੇ ਅੰਦਾਜ਼ ਵਿਚ ਉਸ ਤੋਂ ਉਸ ਦੇ ਘਰ ਅਤੇ ਦੂਜੀਆਂ ਬਹੁਤ ਸਾਰੀਆਂ ਗੱਲਾਂ ਬਾਰੇ ਪੁੱਛਣ ਲੱਗਦਾ ਹੈ, ਹਰ ਵਾਰ ਉਸ ਦੀ ਗੱਲਬਾਤ ਇਸੇ ਨਿਰਣੇ ਨਾਲ ਖ਼ਤਮ ਹੋ ਜਾਂਦੀ ਹੈ ਕਿ ਅਜੇ ਉਸਨੂੰ ਦਾਖ਼ਲਾ ਨਹੀਂ ਦਿੱਤਾ ਜਾ ਸਕਦਾ।

ਆਦਮੀ ਨੇ ਸਫ਼ਰ ਲਈ ਜਿਹੜਾ ਵੀ ਸਾਮਾਨ ਇਕੱਠਾ ਕੀਤਾ ਸੀ ਅਤੇ ਹੋਰ ਜੋ ਕੁਝ ਵੀ ਉਸ ਦੇ ਕੋਲ ਸੀ, ਉਹ ਸਾਰਾ ਉਸ ਰਾਖੇ ਨੂੰ ਖੁਸ਼ ਕਰਨ ਵਿਚ ਖ਼ਰਚ ਕਰ ਦਿੰਦਾ ਹੈ।

ਰਾਖਾ ਉਸ ਕੋਲੋਂ ਸਭ ਕੁੱਝ ਇਸ ਤਰ੍ਹਾਂ ਸਵੀਕਾਰ ਕਰਦਾ ਰਹਿੰਦਾ ਹੈ ਜਿਵੇਂ ਉਸ 'ਤੇ ਕੋਈ ਅਹਿਸਾਨ ਕਰ ਰਿਹਾ ਹੋਵੇ।

ਵਰ੍ਹਿਆਂਬੱਧੀ ਆਸ ਭਰੀਆਂ ਨਜ਼ਰਾਂ ਨਾਲ ਰਾਖੇ ਵੱਲ ਦੇਖਦਿਆਂ ਉਹ ਦੂਜੇ ਰਾਖਿਆਂ ਬਾਰੇ ਭੁੱਲ ਜਾਂਦਾ ਹੈ। ਕਾਨੂੰਨ ਤੱਕ ਪਹੁੰਚਣ ਦੇ ਰਾਹ ਵਿਚ ਇਕ ਮਾਤਰ ਉਹੀ ਰਾਖਾ ਉਸਨੂੰ ਰੁਕਾਵਟ ਨਜ਼ਰ ਆਉਂਦਾ ਹੈ। ਉਹ ਆਦਮੀ ਜਵਾਨੀ ਦੇ ਦਿਨਾਂ ਵਿਚ ਉੱਠੀ ਆਵਾਜ਼ ਵਿਚ ਅਤੇ ਫਿਰ ਬੁੱਢਾ ਹੋਣ 'ਤੇ ਹਲਕੀ ਫੁਸਫੁਸਾਹਟ ਵਿਚ ਆਪਣੀ 'ਕਿਸਮਤ' ਨੂੰ ਕੋਸਦਾ ਰਹਿੰਦਾ ਹੈ। ਉਹ ਬੱਚੇ ਵਰਗਾ ਹੋ ਜਾਂਦਾ ਹੈ। ਵਰ੍ਹਿਆਂਬੱਧੀ ਰਾਖੇ ਵੱਲ ਟਿਕਟਿਕੀ ਲਾਈ ਰੱਖਣ ਕਾਰਨ ਉਸ ਨੂੰ ਉਸਦੇ ਕਾਲਰ ਵਿਚ ਲੁਕੇ ਪਿੱਸੂਆਂ ਬਾਰੇ ਪਤਾ ਲੱਗ ਜਾਂਦਾ ਹੈ। ਉਹ ਪਿੱਸੂਆਂ ਦੀ ਵੀ ਖੁਸ਼ਾਮਦ ਕਰਦਾ ਹੈ ਤਾਂ ਕਿ ਉਹ ਰਾਖੇ ਦਾ ਦਿਮਾਗ ਉਸ ਦੇ ਹੱਕ ਵਿਚ ਕਰ ਦੇਣ। ਅੰਤ ਵਿਚ ਉਸ ਦੀਆਂ ਅੱਖਾਂ ਜਵਾਬ ਦੇਣ ਲੱਗਦੀਆਂ ਹਨ। ਉਸਨੂੰ ਇਹ ਸਮਝ ਨਹੀਂ ਆਉਂਦੀ ਕਿ ਕੀ ਦੁਨੀਆਂ ਸਚਮੁੱਚ ਪਹਿਲਾਂ ਤੋਂ ਜ਼ਿਆਦਾ ਹਨੇਰੀ ਹੋ ਗਈ ਹੈ ਜਾਂ ਫਿਰ ਉਸ ਦੀਆਂ ਅੱਖਾਂ ਉਸ ਨੂੰ ਧੋਖਾ ਦੇ ਰਹੀਆਂ ਹਨ ਪਰ ਅਜੇ ਵੀ ਉਹ ਚਾਰੇ ਪਾਸਿਆਂ ਦੇ ਹਨੇਰੇ ਵਿੱਚੋਂ ਕਾਨੂੰਨ ਦੇ ਬੂਹੇ ਵਿਚੋਂ ਫੁੱਟਦੇ ਰੌਸ਼ਨੀ ਦੇ ਦਾਇਰੇ ਨੂੰ ਮਹਿਸੂਸ ਕਰ ਸਕਦਾ ਹੈ।

ਉਹ ਨੇੜੇ ਆਉਂਦੀ ਮੌਤ ਨੂੰ ਮਹਿਸੂਸ ਕਰਨ ਲੱਗਦਾ ਹੈ। ਮਰਨ ਤੋਂ ਪਹਿਲਾਂ ਉਹ ਰਾਖੇ ਨੂੰ ਸਵਾਲ ਪੁੱਛਣਾ ਚਾਹੁੰਦਾ ਹੈ ਜਿਹੜਾ ਉਸ ਨੂੰ ਕਈ ਸਾਲਾਂ ਤੋਂ ਤੰਗ ਕਰ ਰਿਹਾ ਹੈ। ਉਹ ਹੱਥ ਦੇ ਇਸ਼ਾਰੇ ਨਾਲ ਰਾਖੇ ਨੂੰ ਕੋਲ ਬੁਲਾਉਂਦਾ ਹੈ ਕਿਉਂਕਿ ਬੈਠਿਆਂ ਬੈਠਿਆਂ ਉਸਦਾ ਸਰੀਰ ਇਸ ਤਰ੍ਹਾਂ ਆਕੜ ਗਿਆ ਹੈ ਕਿ ਉਹ ਚਾਹੁੰਦਾ ਹੋਇਆ ਵੀ ਉੱਠ ਨਹੀਂ ਸਕਦਾ। ਰਾਖੇ ਨੂੰ ਉਸ ਵੱਲ ਝੁਕਣਾ ਪੈਂਦਾ ਹੈ ਕਿਉਂਕਿ ਕੱਦ ਵਿਚ

ਬਾਕੀ ਪੰਨਾ 41 'ਤੇ

ਯਾਦ ਅਮੁੱਲੀ

## ਚੰਦਰ ਸ਼ੇਖਰ ਆਜ਼ਾਦ

ਇਲਾਹਾਬਾਦ ਦੇ ਅਲਫਰੈੱਡ ਪਾਰਕ ਵਿੱਚ 27 ਫਰਵਰੀ, 1931 ਨੂੰ ਆਜ਼ਾਦ ਦਾ ਅੰਗਰੇਜ਼ ਪੁਲਿਸ ਨਾਲ ਲੜਦਿਆਂ ਸ਼ਹੀਦ ਹੋ ਜਾਣਾ ਅਚਾਨਕ ਇੱਕ ਘਟਨਾ ਹੀ ਸੀ ਪਰ ਆਪਣੀ ਕਾਲ ਕੋਠੜੀ ਵਿੱਚ ਜਦ ਮੈਂ ਇਹ ਖ਼ਬਰ ਸੁਣੀ ਤਾਂ ਆਜ਼ਾਦ ਦੀ ਇਹ ਗੱਲ "ਕੈਲਾਸ਼! ਭਗਤ ਸਿੰਘ ਨੂੰ ਤਾਂ ਫਾਂਸੀ ਹੀ ਹੋਵੇਗੀ, ਉਸਨੂੰ ਫਾਂਸੀ ਹੋਣ ਤੋਂ ਪਹਿਲਾਂ ਹੀ ਕੁਝ ਕਰਕੇ ਦਿਖਾਉਣਾ ਹੈ.." ਮੈਨੂੰ ਰਹਿ ਰਹਿ ਕੇ ਯਾਦ ਆਉਣ ਲੱਗੀ।



ਉਹਨਾਂ ਦੇ ਜੀਵਨ ਵਿੱਚ ਕੁਰਾਹੇ ਪਈ ਹੋਈ ਅਨਪੜ੍ਹ, ਰੂੜ੍ਹੀਵਾਦੀ 'ਤੇ ਗ਼ੁਰਬਤ ਦੀ ਸ਼ਿਕਾਰ ਜਨਤਾ ਦੇ ਇੱਕ ਇਨਕਲਾਬੀ ਮਾਰਗ 'ਤੇ ਪੇਸ਼ਕਦਮ ਹੋਣ ਦੀ ਇੱਕ ਮਹਾਨ ਮਿਸਾਲ ਸਾਨੂੰ ਮਿਲਦੀ ਹੈ। ਆਜ਼ਾਦ ਦਾ ਜਨਮ ਹੱਦ ਦਰਜੇ ਦੀ ਗਰੀਬੀ, ਅਨਪੜ੍ਹਤਾ, ਅੰਧਵਿਸ਼ਵਾਸ਼ ਤੇ ਧਾਰਮਿਕ ਕੱਟੜਤਾ ਵਿੱਚ ਹੋਇਆ ਸੀ। ਉਹ ਕਿਤਾਬਾਂ ਪੜ੍ਹ ਕੇ ਨਹੀਂ ਸਗੋਂ ਰਾਜਨੀਤਕ ਸੰਘਰਸ਼ ਤੇ ਜੀਵਨ ਸੰਘਰਸ਼ ਵਿੱਚ ਆਪਣੇ ਸਰਗਰਮ ਅਨੁਭਵਾਂ ਤੋਂ ਸਿੱਖਦੇ ਹੋਏ ਹੀ "ਹਿੰਦੁਸਤਾਨ ਸ਼ੋਸ਼ਲਿਸਟ ਰੀਪਬਲਿਕਨ ਆਰਮੀ" ਦੇ ਆਗੂ ਬਣੇ, ਜਿਸਦਾ ਮਕਸਦ ਭਾਰਤ ਵਿੱਚ ਧਰਮ ਨਿਰਪੇਖ, ਜਮਾਤ ਰਹਿਤ ਸਮਾਜਵਾਦੀ ਪਰਜਾਤੰਤਰ ਦੀ ਸਥਾਪਨਾ ਕਰਨਾ ਸੀ। ਇਸੇ ਆਰਮੀ ਦੇ ਮੁਖੀ ਬਲਰਾਜ ਦੇ ਤੌਰ 'ਤੇ ਉਹ ਪੁਲਿਸ ਨਾਲ ਲੜਦੇ ਹੋਏ ਸ਼ਹੀਦ ਹੋਏ। ਇਸ ਤਰ੍ਹਾਂ ਇਹ ਪੂਰੀ ਤਰ੍ਹਾਂ ਉਚਿਤ ਹੀ ਹੈ ਕਿ ਚੰਦਰ ਸ਼ੇਖ਼ਰ ਆਜ਼ਾਦ ਦਾ ਜੀਵਨ ਅਤੇ ਉਨ੍ਹਾਂ ਦਾ ਨਾਂ ਸਾਮਰਾਜਵਾਦੀ ਜ਼ੁਲਮ ਵਿੱਚ ਅਨਪੜ੍ਹਤਾ, ਅੰਧਵਿਸ਼ਵਾਸ਼ ਤੇ ਧਾਰਮਿਕ ਕੱਟੜਤਾ ਵਿੱਚ ਫਸੀ ਭਾਰਤੀ ਜਨਤਾ ਦੀ ਇਨਕਲਾਬੀ ਚੇਤਨਾ ਦਾ ਪ੍ਰਤੀਕ ਹੋ ਗਿਆ ਹੈ।

**- ਭਗਵਾਨ ਦਾਸ ਮਹੌਰ**

---

### ਵਿੱਦਿਆ ਤੇ ਗਿਆਨ

"ਮਨੁੱਖਤਾ ਵਿੱਚ ਅਸਲੀ ਵੰਡ ਉਨ੍ਹਾਂ ਲੋਕਾਂ ਦਰਮਿਆਨ ਹੈ, ਜਿਹੜੇ ਲੋਅ ਵਿੱਚ ਰਹਿੰਦੇ ਹਨ ਅਤੇ ਜਿਹੜੇ ਹਨੇਰੇ ਵਿੱਚ ਰਹਿੰਦੇ ਹਨ। ਸਾਡੀ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਲੋਅ ਵਾਲੇ ਲੋਕਾਂ ਦੀ ਗਿਣਤੀ ਵਧਾਈ ਜਾਵੇ ਤੇ ਹਨੇਰੇ ਵਾਲੇ ਲੋਕਾਂ ਦੀ ਘਟਾਈ ਜਾਵੇ। ਇਸੇ ਲਈ ਅਸੀਂ ਵਿੱਦਿਆ ਅਤੇ ਗਿਆਨ ਦੀ ਮੰਗ ਕਰਦੇ ਹਾਂ।" **- ਵਿਕਟਰ ਹਿਊਗੋ** (ਫਰਾਂਸੀਸੀ ਕਵੀ)

ਖੁਸ਼ਆਮਦੀਦ: 2023 :

## ਅਹਿਦ



ਜੀਵਨ ਦਾ ਇੱਕ ਆਦਰਸ਼ ਹੋਵੇ। ਜਿਸ ਵਿੱਚ ਸੁਪਨੇ, ਸਾਂਝਾ ਤੇ ਅੱਗੇ ਵਧਣ ਦੀ ਤਾਂਘ ਹੋਵੇ। ਮਨ ਮਸਤਕ ਵਿੱਚ ਚੇਤਨਾ ਦਾ ਚਾਨਣ ਹੋਵੇ। ਗਿਆਨ ਦੀ ਪੂੰਜੀ ਹੋਵੇ। ਵਿਗਿਆਨਕ ਚੇਤਨਾ ਨੂੰ ਹਰ ਦਰ 'ਤੇ ਲਿਜਾਣ ਦੀ ਇੱਛਾ ਹੋਵੇ। ਸਾਵੇਂ, ਸੁਖਾਵੇਂ ਜੀਵਨ ਲਈ ਸੰਘਰਸ਼ਾਂ ਦੇ ਰਾਹ ਤੁਰਨ ਦਾ ਜ਼ਜ਼ਬਾ ਹੋਵੇ। ਜੀਵਨ ਦੀ ਸਾਰਥਿਕਤਾ ਤਾਂ ਹੀ ਹੈ। ਨਵੇਂ ਦਾ ਮਤਲਬ ਰਾਹ ਤਲਾਸ਼ਣ ਤੇ ਕੁਝ ਨਵਾਂ ਕਰਨ ਤੋਂ ਹੁੰਦਾ ਹੈ। ਅੱਜ ਦਾ ਦੌਰ ਚੁਣੌਤੀਆਂ ਭਰਿਆ ਹੈ। ਅਗਿਆਨਤਾ, ਅੰਧਵਿਸ਼ਵਾਸ਼, ਨਾ ਬਰਾਬਰੀ, ਫਿਰਕਾਪ੍ਰਸਤੀ ਤੇ ਫਾਸ਼ੀਵਾਦ ਰਾਹ ਰੋਕ ਰਹੇ ਹਨ। ਗਿਆਨ, ਚੇਤਨਾ ਦੀ ਲੋਅ ਚੁਣੌਤੀਆਂ ਸਾਹਵੇਂ ਡਟਣ ਦੀ ਜਾਗ ਹੈ। ਭਰਮ ਮੁਕਤ ਚੰਗੇਰੇ ਸਮਾਜ ਦੀ ਸਿਰਜਣਾ ਦਾ ਰਾਹ ਫੜ੍ਹਨਾ ਵਕਤ ਦੀ ਮੰਗ ਹੈ ਤੇ ਲੋੜ ਵੀ। ਇਸ ਅਹਿਦ ਨੂੰ ਅਮਲਾਂ ਵਿੱਚ ਲਿਆਉਣ ਦੀ ਜਰੂਰਤ ਹੈ।

****

ਸੱਚੇ ਬੋਲ

## ਬੰਦੇ ਦਾ 'ਭਗਵਾਨ'

ਬੁੱਤਾਂ ਅੱਗੇ ਨੱਕ ਰਗੜਦਾ,
ਫਿਰਦਾ ਬੰਦਾ ਕਿਹੜੇ ਨਾਤੇ।
ਤੀਰਥ ਤੀਰਥ ਫਿਰੇ ਯਬਕਦਾ,
ਕਰਦਾ ਪਾਠ, ਜਾਪ, ਜਗਰਾਤੇ।
ਕਹਿੰਦੇ 'ਰੱਬ' ਨੂੰ ਇੱਕ ਬਰਾਬਰ,
ਹੁੰਦੀ ਉਸ ਦੀ ਉਸਤਤ ਨਿੰਦਾ।
ਉਸਤਤੀਏ ਨੂੰ ਨਹੀਂ ਸਿਰੋਪਾ,
ਨਿੰਦਕ ਨੂੰ ਕੋਈ ਦੰਡ ਨਹੀਂ ਦਿੰਦਾ।
ਸਾਡੇ ਅੰਦਰ ਠੋਸਿਆ ਹੋਇਆ,
ਵਕਤ ਵਿਹਾਇਆ ਦ੍ਰਿਸ਼ਟੀਕੋਣ।
ਸਾਨੂੰ ਹੱਕ ਹੋਵੇ ਕਿ ਕਰੀਏ,
ਆਪਣੇ ਦ੍ਰਿਸ਼ਟੀਕੋਣ ਦੀ ਚੋਣ।
ਕੁਦਰਤ ਮਾਂ ਤੋਂ ਬਿਨ ਜੋ ਰੱਬ ਹੈ,
ਸਿਰਜਿਆ ਬੰਦੇ ਦਾ ਭਗਵਾਨ।
ਫਸਿਆ ਵਹਿਮਾਂ ਵਿੱਚ ਇਨਸਾਨ.....

**ਕਰਨੈਲ ਸਿੰਘ ਪਾਰਸ ਰਾਮੂਵਾਲੀਆ**

## ਜਗਦਾ ਰਹੀਂ ਵੇ ਦੀਵਿਆ ਨ੍ਹੇਰੇ ਚ ਲੋੜ ਤੇਰੀ। .... ਪਾਲ ਢਿੱਲੋਂ



### ਬੰਬ ਬਨਾਮ ਡਾਕਟਰ

ਦੁਨੀਆਂ ਦੇ ਨਕਸ਼ੇ ਛੋਟਾ ਜਿਹਾ ਦੇਸ਼ ਹੈ ਕਿਊਬਾ ਜਿੱਥੇ ਨਰਸਰੀ ਤੋਂ ਐੱਮ.ਬੀ.ਬੀ.ਐੱਸ. ਤੱਕ ਪੜਾਈ ਮੁਫ਼ਤ ਹੈ। ਜਿੱਥੇ ਹਰ ਨਾਗਰਿਕ ਦਾ ਇਲਾਜ਼ ਮੁਫ਼ਤ ਹੈ। ਕਿਊਬਾ ਦਾ ਸਿਹਤ ਤੰਤਰ ਦੁਨੀਆਂ ਦੇ ਬੇਹਤਰੀਨ ਸਿਹਤ ਤੰਤਰਾਂ 'ਚੋਂ ਇੱਕ ਮੰਨਿਆ ਜਾਂਦਾ ਹੈ। ਕਿਊਬਾ ਵਿਚ ਲਗਭਗ 70 ਲੋਕਾਂ 'ਤੇ ਇੱਕ ਡਾਕਟਰ ਹੈ (ਜਦ ਕਿ ਭਾਰਤ ਵਿਚ 1457 ਲੋਕਾਂ ਪਿੱਛੇ) ਦੁਨੀਆਂ ਵਿਚ ਜਦ ਵੀ ਕਿਤੇ ਸਿਹਤ ਐਮਰਜੈਂਸੀ ਹੁੰਦੀ ਹੈ ਤਾਂ ਕਿਊਬਾ ਦੇ ਡਾਕਟਰ ਤੇ ਨਰਸਾਂ ਹਰੇਕ ਥਾਂ ਆਪਣੀਆਂ ਸੇਵਾਵਾਂ ਦੇਣ ਜਾਂਦੇ ਹਨ। ਇਹ ਸਬਕ ਉਨ੍ਹਾਂ ਆਪਣੇ ਨੇਤਾਵਾਂ ਚੀ ਗਵੇਰਾ ਅਤੇ ਫ਼ੀਦੇਲ ਕਾਸਤਰੋ ਤੋਂ ਲਿਆ ਹੈ ਜਿੱਥੇ 90% ਲੋਕ ਨਾਸਤਿਕ ਹਨ। ਇਸ ਮਹਾਨ ਦੇਸ਼ ਨੇ ਵਿਸ਼ਵ ਦੇ ਚੋਟੀ ਦੇ ਡਾਕਟਰ ਪੈਦਾ ਕੀਤੇ ਹਨ। ਕੋਰੋਨਾ ਸੰਕਟ ਦੀ ਘੜੀ ਵਿਚ ਇਥੋਂ ਦੇ ਡਾਕਟਰਾਂ ਦੀਆਂ ਹੋਰਨਾਂ ਦੇਸ਼ਾਂ ਨੂੰ ਦਿੱਤੀਆਂ ਸੇਵਾਵਾਂ ਦੁਨੀਆਂ ਨੇ ਤੱਕੀਆਂ ਹਨ। ਕਿਊਬਾ ਦੇ ਰਾਸ਼ਟਰਪਤੀ ਮਿਗੇਲ ਡਿਆਸ ਕਾਨੇਲ ਦਾ ਕਹਿਣਾ ਹੈ ਕਿ ਅਸੀਂ ਬੰਬ ਨਹੀਂ ਬਣਾਏ, ਅਸੀਂ ਨਿਊਕਲੀਅਰ ਬੰਬ ਨਹੀਂ ਗਿਰਾਏ, ਅਸੀਂ ਆਪਣੇ ਦੇਸ਼ ਵਿਚ ਡਾਕਟਰ ਬਣਾਏ ਹਨ, ਜੋ ਹੁਣ ਪੂਰੀ ਮਾਨਵਤਾ ਦੀ ਸੇਵਾ ਵਿਚ ਹਾਜ਼ਰ ਹਨ।

***

### ਸੁਪਨੇ

ਸੁਪਨੇ ਨਿਰੋਲ ਸੁਖਾਵੇਂ ਹੀ ਨਹੀਂ ਹੁੰਦੇ। ਇਨ੍ਹਾਂ ਚੋਂ ਝਾਕਦੇ ਚਿਹਰੇ ਬਹੁਤ ਡਰਾਉਣੇ ਵੀ ਹੁੰਦੇ ਹਨ। ਸਾਡੀਆਂ ਅਸਫ਼ਲ ਰਹੀਆਂ ਕਾਮਨਾਵਾਂ ਅਤੇ ਸਾਡੀਆਂ ਪੂਰੀਆਂ ਨਾ ਹੋਣ ਵਾਲ਼ੀਆਂ ਤਾਂਘਾਂ ਡਰਾਉਣੇ ਸੁਪਨਿਆਂ ਦਾ ਰੂਪ ਧਾਰਨ ਕਰਦੀਆਂ ਰਹਿੰਦਿਆਂ ਹਨ। ਤਾਂ ਜੋ ਨਿਰਾਸ਼ਤਾਵਾਂ ਮਨ ਦਾ ਵਿਕਾਰ ਨਾ ਬਣ ਜਾਣ, ਮਨ ਡਰਾਉਣੇ ਸੁਪਨਿਆਂ ਦੀ ਰਚਨਾ ਕਰਕੇ ਆਪਣੇ ਆਪ ਨੂੰ ਇਨ੍ਹਾਂ ਤੋਂ ਨਵਿਰਤ ਰੱਖੀ ਰੱਖਣ ਦੇ ਯਤਨ ਕਰਦਾ ਰਹਿੰਦਾ ਹੈ। ਪਰ ਕਈ ਵਾਰ ਬਦਹਜ਼ਮੀ ਜਾਂ ਦੇਰ ਰਾਤ ਤੱਕ ਮਿਹਦੇ ਅੰਦਰ ਅਟਕੀ ਰਹਿਣ ਵਾਲੀ ਖ਼ੁਰਾਕ ਵੀ ਡਰਾਉਣੇ ਸੁਪਨਿਆਂ ਨੂੰ ਘੜਨ ਦਾ ਹੀਲਾ ਬਣ ਜਾਂਦੀ ਹੈ।

**ਡਾ. ਸੁਰਜੀਤ ਸਿੰਘ ਢਿੱਲੋਂ**

### ਅੰਧਵਿਸ਼ਵਾਸ਼ ਤੇ ਜੋਤਿਸ਼



ਸਾਨੂੰ ਉਨ੍ਹਾਂ ਲੋਕਾਂ ਦੀ ਗਿਣਤੀ ਨੂੰ ਵੀ ਬਹੁਤ ਘਟਾ ਦੇਣਾ ਚਾਹੀਦਾ ਹੈ ਜਿਹੜੇ ਭਗਵੇਂ ਕੱਪੜੇ ਪਾ ਕੇ ਖ਼ੁਦ ਨੂੰ ਸਾਧੂ ਕਹਿੰਦੇ ਹਨ। ਉਹ ਜੋਕਾਂ ਹਨ, ਜਿਹੜੀਆਂ ਮਿਹਨਤ ਕਰਨ ਵਾਲਿਆਂ ਦੀ ਕਮਾਈ 'ਤੇ ਪਲਦੀਆਂ ਹਨ। ਧਾਰਮਿਕ ਮਰਦ ਅਤੇ ਔਰਤਾਂ ਅਕਸਰ ਲੋਕ ਰਾਏ ਤੇ ਸਰਕਾਰ ਨੂੰ ਪ੍ਰਭਾਵਤ ਕਰਨ ਵਿੱਚ ਲੱਗੇ ਰਹਿੰਦੇ ਹਨ। ਕੌਮ ਦੇ ਤੌਰ 'ਤੇ ਅਸੀਂ ਅੰਧਵਿਸ਼ਵਾਸ਼ੀ ਹਾਂ ਅਤੇ ਬਹੁਤ ਹੀ ਜ਼ਹੀਨ ਭਾਰਤੀਆਂ ਲਈ ਵੀ ਇਹ ਅਸਧਾਰਣ ਨਹੀਂ ਹੈ, ਸਮੇਤ ਮਾਰਕਸਵਾਦੀਆਂ ਦੇ ਕਿ ਉਹ ਮਹੱਤਵ ਪੂਰਨ ਫੈਸਲੇ ਲੈਣ ਵੇਲ਼ੇ ਸ਼ੁਭ ਮਹੂਰਤ ਕੱਢਣ ਲਈ ਜੋਤਿਸ਼ੀਆਂ ਤੋਂ ਸਲਾਹ ਲੈਂਦੇ ਹਨ। ਸਾਡੇ ਦੇਸ਼ ਵਿੱਚ ਅੰਧਵਿਸ਼ਵਾਸ਼ ਤੇ ਜੋਤਿਸ਼ ਨੂੰ ਧਾਰਮਿਕ ਪ੍ਰਵਾਨਤਾ ਹਾਸਲ ਹੈ। ਮੈਨੂੰ ਉਨ੍ਹਾਂ ਲੋਕਾਂ ਨਾਲ ਚਿੜ੍ਹ ਹੈ ਜਿਹੜੇ ਜੋਤਿਸ਼ ਨੂੰ ਮੰਨਦੇ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਦੇਸ਼ ਦੇ ਉੱਚੇ ਅਹੁਦਿਆਂ 'ਤੇ ਬੈਠੇ ਲੋਕਾਂ ਨੂੰ ਅਜਿਹੇ ਜੰਜਾਲ ਵਿੱਚ ਨਹੀਂ ਫਸਣਾ ਚਾਹੀਦਾ। ਅਜਿਹੇ ਅਕੀਦਿਆਂ ਤੇ ਰੀਤਾਂ ਵਿੱਚ ਪੈਣਾ ਦੇਸ਼ ਲਈ ਬਹੁਤ ਖਤਰਨਾਕ ਤੇ ਪਿਛਾਂਹਖਿੱਚੂ ਹੈ।

**- ਖੁਸ਼ਵੰਤ ਸਿੰਘ**

(ਮੇਰੇ ਜੀਵਨ ਦੇ ਸਬਕ ਚੋਂ)

### ਨਸ਼ਤਰਾਂ

ਅਸੀਂ ਸੜਕਾਂ 'ਤੇ ਰੋਲਦੇ ਕਿਸਾਨੀ,
ਮਿੱਤਰਾ ਦਾ ਕੰਮ ਬੋਲਦਾ!!

****

ਵਸਦੇ ਘਰਾਂ 'ਤੇ ਚੱਲੇ ਬਲਡੋਜ਼ਰ,
ਕਹਿੰਦੇ ਬਦਲਾਵ ਆ ਗਿਆ।

****

ਕੀ ਸਵਰਗਾਂ ਤੋਂ ਲੈਣਾ ਏ,
ਧਰਤੀ ਸਵਾਰੋ ਆਪਣੀ
ਜਿੱਥੇ ਜਿਉਂਦਿਆਂ ਨੇ ਰਹਿਣਾ ਏ!!!

****

ਮੰਦਾ ਹਾਲ ਗਰੀਬਾਂ ਦਾ,
ਖੋਟ ਪ੍ਰਬੰਧ ਵਿੱਚ ਨੇ
ਦਿੰਦੇ ਦੋਸ਼ ਨਸੀਬਾਂ ਦਾ!!



ਜਗਸੀਰ ਜੀਦਾ
(94173-33203)

# ਭ੍ਰਿਸ਼ਟਾਚਾਰ ਅਤੇ ਰਿਸ਼ਵਤਖੋਰੀ

**ਅਵਤਾਰ ਗੋਂਦਾਰਾ**



ਭ੍ਰਿਸ਼ਟਾਚਾਰ ਏਨਾ ਜਾਣਿਆ ਪਛਾਣਿਆ ਸ਼ਬਦ ਹੈ, ਜਿਵੇਂ ਘਰ ਦਾ ਜੀਅ ਹੋਵੇ।ਇਸ ਸ਼ਬਦ ਨੇ, ਹਰ ਸ਼ਹਿਰੀ ਦੀ ਮਾਨਸਿਕਤਾ ਨੂੰ ਮੱਲਿਆ ਹੋਇਐ, ਸਭ ਨੂੰ ਇਹੀ ਲਗਦੈ ਕਿ ਸਾਰੀਆਂ ਬੀਮਾਰੀਆਂ ਦੀ ਜੜ੍ਹ ਇਹੋ ਹੈ। ਇਸ ਲਈ ਹਰ ਸਿਆਸੀ ਪਾਰਟੀ 'ਭ੍ਰਿਸ਼ਟਾਚਾਰ ਵਿਰੋਧੀ' ਹੋਣ ਦਾ ਸਿਹਰਾ ਲੈਣ ਲਈ ਪੱਬਾਂਭਾਰ ਹੈ।ਕਈ ਪਾਰਟੀਆਂ ਵੱਲੋਂ, ਆਰਥਿਕ ਸਮਾਜਿਕ ਸਮੱਸਿਆਵਾਂ ਦੇ ਹੱਲ ਲਈ ਭ੍ਰਿਸ਼ਟਾਚਾਰ-ਮੁਕਤ ਸਰਕਾਰ ਨੂੰ ਇੱਕੋ ਇੱਕ ਹੱਲ ਵਜੋਂ ਉਭਾਰਿਆ ਜਾ ਰਿਹਾ ਹੈ। ਜਾਣੀ ਪ੍ਰਸ਼ਾਸ਼ਕੀ ਪੇਸ਼ਬੰਦੀਆਂ (Administrative Measures) ਨੇ ਨਿਜ਼ਾਮ ਬਦਲੀ (Change of System) ਦਾ ਥਾਂ ਲੈ ਲਿਆ ਹੈ।

**ਵੱਡੇ ਘੁਟਾਲੇ:**

ਕੋਲਾ ਅਲਾਟਮੈਂਟ – 1,86000 ਕਰੋੜ
ਜੀ ਸਪੈਕਟਰਮ - 1,76000 ਕਰੋੜ
ਕਾਮਨਵੈਲਥ ਖੇਡਾਂ– 70.000 ਕਰੋੜ
ਆਦਰਸ਼ ਹਾਊਸਿੰਗ – 18978 ਕਰੋੜ
ਸਟੈਂਪ ਪੇਪਰ – 20,000 ਕਰੋੜ
ਬੋਫਰ ਤੋਪਾਂ – 400 ਕਰੋੜ
ਚਾਰਾ ਘੁਟਲਾ– 950 ਕਰੋੜ
ਸਤਯਮ - 14,000 ਕਰੋੜ
ਮਧੂ ਕੋਡਾ - 4,000 ਕਰੋੜ

**ਪ੍ਰੀਭਾਸ਼ਾ ਅਤੇ ਵਰਤੋਂ:**

ਭ੍ਰਿਸ਼ਟਾਚਾਰ ਖਿਲਾਫ ਲੜਾਈ ਲੜਦਿਆਂ, ਭ੍ਰਿਸ਼ਟਾਚਾਰ (Corruption) ਸ਼ਬਦ ਦੇ ਅਰਥ ਅਤੇ ਭਾਵ-ਅਰਥ ਜਾਣਨੇ ਜਰੂਰੀ ਹਨ।ਇਸ ਦਾ ਸ਼ਬਦਕੋਸ਼ੀ ਅਰਥ ਹੈ: ਹਰਾਮਖੋਰੀ, ਵਿਗਾੜ, ਕਰੂਪਤਾ ਜਾਂ ਭ੍ਰਸ਼ਟਤਾ। ਭ੍ਰਿਸ਼ਟਾਚਾਰ ਦੋ ਸ਼ਬਦਾਂ ਦੀ ਸੰਧੀ ਹੈ: ਭ੍ਰਸ਼ਟ + ਆਚਾਰ। ਭਾਵ, ਵਿਗੜਿਆ ਜਾਂ ਮਿਆਰ ਤੋਂ ਡਿੱਗਿਆ ਵਿਹਾਰ। ਇਹਦੇ ਵਿੱਚ ਵਿਅਕਤੀ ਦਾ, ਹਰ ਵਿਹਾਰ ਜਾਂ ਵਰਤਾਓ ਆਊ, ਜੋ ਮਿਆਰੀ ਨਹੀਂ, ਨੀਵਾਂ ਜਾਂ ਵਿਗੜਿਆ ਹੋਇਐ। ਪਰ ਆਮ ਬੋਲਚਾਲ ਵਿੱਚ ਇਹਨੂੰ ਰਿਸ਼ਵਤਖੋਰੀ (Bribe) ਤੱਕ ਹੀ ਸੀਮਿਤ ਕਰ ਲਿਆ ਹੈ।ਵਿਅਕਤੀ ਦੇ ਬਾਕੀ ਆਚਾਰ ਨੂੰ ਇਸ ਦੇ ਘੇਰੇ ਤੋਂ ਬਾਹਰ ਕੱਢ ਦਿਤੈ ਅਤੇ ਉਹਨੂੰ ਭ੍ਰਿਸ਼ਟਾਚਾਰ ਨਹੀਂ ਸਮਝਿਆ ਜਾਂਦਾ। ਜਾਂ ਏਨਾ ਮਾੜਾ ਨਹੀਂ ਕਿ ਸਜਾ ਦਾ ਭਾਗੀ ਹੋਵੇ। ਜੇ ਸ਼ਬਦ ਨੂੰ ਇਸ ਦੇ ਸਹੀ ਅਰਥਾਂ ਵਿੱਚ ਲੈਣਾ ਹੋਵੇ ਤਾਂ ਸ਼ਾਇਦ ਹੀ ਕੋਈ ਜਣਾ ਇਸ ਤੋਂ ਮੁਕਤ ਹੋਵੇ। ਰੋਜ਼ਾਨਾ ਜ਼ਿੰਦਗੀ ਵਿੱਚ, ਅਸੀਂ ਬਹੁਤੇ ਕਿਸੇ ਨਾ ਕਿਸੇ ਰੂਪ ਵਿੱਚ ਭ੍ਰਸ਼ਟ (Corrupt) ਹਾਂ।ਭਾਵ ਸਾਡਾ ਆਚਾਰ, ਮਿਆਰੀ ਨਹੀਂ। ਥੋੜੀਆਂ ਜਿਹੀਆ ਉਦਾਹਰਣਾਂ ਲਈਆਂ ਜਾ ਸਕਦੀਆਂ ਹਨ, ਜਿਵੇਂ: ਮਾੜੀਆਂ ਗੱਲਾਂ ਨੂੰ ਨਜ਼ਰਅੰਦਾਜ ਕਰਨਾ, ਆਲਸ, ਕੰਮਚੋਰੀ, ਗੈਰਜ਼ਿੰਮੇਵਾਰੀ, ਅਨੁਸ਼ਾਸ਼ਨਹੀਣਤਾ, ਲਿਹਾਜਦਾਰੀ, ਢਿੱਲਮਠਪੁਣਾ, ਦਿਖਾਵਾ, ਈਰਖਾ ਆਦਿ ਭ੍ਰਸ਼ਟ ਆਚਾਰ ਦੀਆਂ ਆਮ ਵੰਨਗੀਆਂ ਹਨ। ਪਰ ਬਹੁਤੇ ਜਣਿਆਂ ਨੇ ਲੜਾਈ ਨੂੰ ਸਰਕਾਰੀ ਅਦਾਰਿਆਂ ਤੱਕ ਸੀਮਤ ਕਰਕੇ, ਆਚਾਰ ਦੇ ਬਾਕੀ ਰੂਪਾਂ ਪ੍ਰਤੀ ਲਿਹਾਜਦਾਰੀ ਵਰਤ ਲਈ ਹੈ। ਦਲੀਲ ਇਹ ਹੁੰਦੀ ਹੈ ਕਿ ਸਰਕਾਰੀ ਅਦਾਰਿਆਂ ਦੀ ਮਾਰ ਆਮ ਜਨਤਾ ਝੱਲਦੀ ਹੈ, ਪਰ ਨਿੱਜੀ ਆਚਾਰ, ਘਰ ਪਰਿਵਾਰ ਤੱਕ ਸੀਮਿਤ ਰਹਿੰਦੈ। ਜੀਹਦਾ ਭਾਵ ਇਹ ਬਣਦੈ ਕਿ ਭ੍ਰਸ਼ਟ ਆਚਾਰ ਆਪਣੇ ਆਪ ਵਿੱਚ ਮਾੜਾ ਨਹੀਂ, ਸਗੋਂ ਆਪਣੇ ਅਸਰ ਦੀ ਮਾਰ ਅਤੇ ਮਿਕਦਾਰ ਕਰਕੇ ਹੈ। ਸ਼ਬਦ ਦੀ ਇਸ ਕੁਵਰਤੋਂ ਨਾਲ, ਸਾਡੀ ਲੜਾਈ, ਭ੍ਰਿਸ਼ਟਾਚਾਰ ਦੇ ਸਮੁੱਚੇ ਵਰਤਾਰੇ ਨਾਲ ਨਾ ਹੋ ਕੇ, ਉਸ ਦੇ ਇੱਕੋ ਇੱਕ ਰੂਪ 'ਰਿਸ਼ਵਤਖੋਰੀ' ਤੱਕ ਸੁੰਗੜ ਜਾਂਦੀ ਹੈ। ਜਦੋਂ ਕਿ ਰਿਸ਼ਵਤਖੋਰੀ, ਭ੍ਰਿਸ਼ਟਾਚਾਰ ਦਾ ਇੱਕ ਅੰਗ ਹੈ, ਸਮੁੱਚ ਨਹੀਂ।

**ਸਰਬਵਿਆਪਕਤਾ:**

ਉਕਤ ਪ੍ਰੀਭਾਸ਼ਾ 'ਚੋ ਇੱਕ ਗੱਲ ਨਿਕਲਦੀ ਹੈ ਕਿ ਭ੍ਰਿਸ਼ਟਾਚਾਰ ਇੱਕ ਸਰਬਵਿਆਪੀ ਵਰਤਾਰਾ ਹੈ। ਵਿਅਕਤੀ ਜਿੱਥੇ ਵੀ ਹੋਵੇ, ਪ੍ਰਛਾਵੇਂ ਵਾਂਗ ਨਾਲ ਨਾਲ ਰਹਿੰਦਾ ਹੈ।ਭਾਵ ਵਿਅਕਤੀ ਕੋਲ ਦੋ ਹੀ ਚੋਣਾਂ ਹਨ, ਉਹ ਮਿਆਰੀ ਵਿਹਾਰ ਕਰ ਰਿਹਾ ਹੈ ਜਾਂ ਨਹੀਂ ਕਰ ਰਿਹਾ। ਪਰ ਇੱਕ ਸਮੱਸਿਆ ਇਹ ਹੈ ਕਿ ਕਈ ਰੂਪਾਂ ਵਿੱਚ ਵੰਡੇ ਹੋਏ ਸਮਾਜਾਂ ਵਿਚ, ਸਹੀ ਮਿਆਰ ਦੀ ਸਰਬਪ੍ਰਵਾਨਿਤ ਪ੍ਰੀਭਾਸ਼ਾ ਨਹੀਂ ਹੋ ਸਕਦੀ।ਜੋ ਇਕ ਸਮੂਹ ਨੂੰ ਪਵਿੱਤਰ ਲਗਦੈ, ਉਹ ਦੂਜੇ ਲਈ ਕੁਫ਼ਰ ਹੈ।ਇਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਤੁਸੀਂ ਹੁਣ ਮੁਹੱਲੇ ਚ ਗੰਦ ਪਾਓ, ਕੰਧਾਂ 'ਤੇ ਥੁੱਕੀ ਜਾਓ, ਢੀਠ ਬਣੇ ਰਹੋ, ਸਮਾਜਿਕ ਜ਼ਿੰਮੇਵਾਰੀਆਂ ਤੋਂ ਅੱਖਾਂ ਮੀਚੀ ਰੱਖੋ, ਇਹ ਸਜਾਯੋਗ ਨਹੀਂ। ਜਨਤਕ ਤੌਰ 'ਤੇ ਇਸ ਨੂੰ ਬਹੁਤਾ ਗੌਲਿਆ ਨਹੀਂ ਜਾਂਦਾ।ਇਸ ਲਈ ਬਹੁਤਾ ਜ਼ੋਰ

ਭ੍ਰਿਸ਼ਟਾਚਾਰ ਦੇ ਇੱਕ ਅੰਗ, ਰਿਸ਼ਵਤਖੋਰੀ (Bribe) ਦੇ ਖਾਤਮੇ ਉੱਪਰ ਦਿੱਤਾ ਜਾ ਰਿਹੈ। ਬਹੁਤੇ ਜਣੇ ਕਹਿੰਦੇ ਸੁਣੇ ਜਾਂਦੇ ਹਨ, ਹੁਣ ਤਾਂ ਜੀ 'ਕਲਯੁੱਗ' ਆ ਗਿਆ, ਪਹਿਲਾਂ ਬੜੇ ਭਲੇ ਸਮੇਂ ਸਨ। ਪਹਿਲੇ ਸਮਿਆਂ ਦੀ ਸੁਣ ਲਓ। ਦੋ ਹਜ਼ਾਰ ਸਾਲ ਪਹਿਲਾਂ ਭਾਰਤੀ ਦਾਰਸ਼ਨਿਕ ਕੌਟਲਿਆ ਨੇ 'ਅਰਥ-ਸਾਸ਼ਤਰ' ਵਿੱਚ ਕਿਹਾ ਸੀ ਕਿ ਸਰਕਾਰੀ ਕਰਮਚਾਰੀ ਕੋਲੋਂ ਰਿਸ਼ਵਤ ਨਾ ਲੈਣ ਦੀ ਮੰਗ ਕਰਨਾ ਇਵੇਂ ਹੈ, ਜਿਵੇਂ ਜੀਭ 'ਤੇ ਪਏ ਸ਼ਹਿਦ ਦੇ ਤੁਪਕੇ ਦਾ ਸੁਆਦ ਨਾ ਲੈਣ ਦੀ ਤਵੱਕੋ ਕਰਨਾ। ਇਟਲੀ ਦੇ ਕਵੀ ਡਾਂਟੇ ਨੇ ਲਿਖਿਆ ਕਿ ਰਿਸ਼ਵਤਖੋਰਾਂ ਦੀ 'ਨਰਕ' ਵਿੱਚ ਥਾਂ ਹੈ। ਸ਼ੇਕਸਪੀਅਰ ਦੇ ਕਈ ਨਾਟਕਾਂ ਵਿੱਚ ਰਿਸ਼ਵਤ ਦੇ ਵਰਤਾਰੇ ਦਾ ਜ਼ਿਕਰ ਆਉਂਦਾ ਹੈ। ਉਂਝ ਵੀ ਜਦੋਂ ਧਾਰਮਿਕ ਸਥਾਨਾਂ ਉੱਪਰ, ਆਪਣੀ ਸਮੱਸਿਆ ਦੇ ਹੱਲ ਲਈ ਸ਼ਰਧਾਲੂ ਸੁੱਖਾਂ ਸੁੱਖਦੇ ਹਨ, ਯੱਗ ਕਰਦੇ ਹਨ, ਅਰਦਾਸਾਂ ਹੁੰਦੀਆਂ ਹਨ, ਚੜ੍ਹਾਵੇ ਚੜਦੇ ਹਨ, ਕੰਮ ਕਢਾਉਣ ਲਈ ਦਿਤੀ ਗਈ ਦਾਨ ਦਕਸ਼ਣਾ, ਰਿਸ਼ਵਤ ਦਾ ਹੀ ਸਨਮਾਨਿਤ ਰੂਪ ਹੈ। ਰਿਸ਼ਵਤ ਖਿਲਾਫ਼ ਲੜਾਈ ਵਿੱਚ, ਨਿਆਂਪਾਲਿਕਾ ਦਾ ਕੀ ਰੋਲ ਹੈ, ਇਹ ਵੀ ਦੇਖ ਲਈਏ। ਇੱਕ ਕੇਸ ਦੀ ਸੁਣਾਈ ਦੌਰਾਨ, 22 ਅਗਸਤ 2020 ਨੂੰ ਅਟਾਰਨੀ ਜਨਰਲ ਏ. ਕੇ. ਵੇਨੂੰ ਗੋਪਾਲ ਨੇ ਸੁਪਰੀਮ ਕੋਰਟ ਨੂੰ ਦੱਸਿਆ ਕਿ ਉਸ ਕੋਲ ਸੁਪਰੀਮ ਕੋਰਟ ਦੇ ਸਾਬਕਾ ਜੱਜਾਂ ਦੀ ਸੂਚੀ ਹੈ ਜਿੰਨਾਂ ਨੇ ਕਿਹਾ ਸੀ ਕਿ ਉਚੇਰੀ ਨਿਆਂਪਾਲਿਕਾ ਵਿੱਚ ਭ੍ਰਿਸ਼ਟਾਚਾਰ ਹੈ। ਇਸੇ ਟਿੱਪਣੀ ਦੇ ਹਵਾਲੇ ਨਾਲ, ਸੁਪਰੀਮ ਕੋਰਟ ਦੇ ਸਾਬਕਾ ਮੁੱਖ ਜੱਜ, ਈ. ਐਸ. ਵੈਂਕਟਾਰਮਈਆ ਖਿਲਾਫ਼ ਅਦਾਲਤ ਦੀ ਮਾਨਹਾਨੀ ਦਾ ਕੇਸ ਹੋਇਆ ਸੀ, ਜਿਸ ਨੂੰ ਨਾਗਪੁਰ ਬੈਂਚ ਨੇ ਮਾਰਚ 2, 1990 ਨੂੰ ਰੱਦ ਕਰ ਦਿੱਤਾ। ਕਈ ਵਿਚਾਰਵਾਨਾਂ ਦਾ ਵਿਚਾਰ ਹੈ ਕਿ ਰਿਸ਼ਵਤਖੋਰੀ ਸ਼ੱਕਰ ਰੋਗ ਵਾਂਗ ਹੈ, ਜਿਸ ਨੂੰ ਕਾਬੂ ਤਾਂ ਕੀਤਾ ਜਾ ਸਕਦੈ, ਪਰ ਖਤਮ ਨਹੀਂ ਕੀਤਾ ਜਾ ਸਕਦਾ। ਪਰ ਇਹ ਹੈ ਕੀ ?

**ਰਿਸ਼ਵਤਖੋਰੀ:**

ਰਿਸ਼ਵਤਖੋਰੀ ਭਾਵੇਂ ਭ੍ਰਿਸ਼ਟਾਚਾਰ ਦਾ ਛੋਟਾ ਜਿਹਾ ਅੰਗ ਹੈ, ਪਰ ਇਸ ਨੇ ਸਭ ਦੀਆਂ ਸੋਚਾਂ ਦਾ ਵੱਡਾ ਥਾਂ ਮੱਲਿਆ ਹੋਇਆ ਹੈ। ਸੰਸਾਰ ਬੈਂਕ ਨੇ ਇਸ ਨੂੰ **'ਨਿੱਜੀ ਲਾਭ ਲਈ ਜਨਤਕ ਸੱਤਾ ਦੀ ਦੁਰਵਰਤੋਂ'** ਵਜੋਂ ਪ੍ਰਭਾਸ਼ਿਤ ਕੀਤਾ ਹੈ। ਦੁਨੀਆਂ 'ਚ ਸ਼ਾਇਦ ਹੀ ਕੋਈ ਐਸਾ ਮੁਲਕ ਹੋਵੇ, ਜੋ ਇਸ ਵਬਾ ਤੋਂ ਬਚਿਆ ਹੋਵੇ। Transparency International ਨੇ 180 ਮੁਲਕਾਂ ਦੇ ਜਨਤਕ ਅਦਾਰਿਆਂ ਵਿੱਚ ਹੁੰਦੀ ਰਿਸ਼ਵਤਖੋਰੀ ਦਾ ਲੇਖਾ ਜੋਖਾ ਕੀਤਾ ਹੈ।ਨਿੱਜੀ ਜੀਵਨ ਅਤੇ ਅਦਾਰਿਆਂ 'ਚ ਹੁੰਦੇ ਭ੍ਰਿਸ਼ਟਾਚਾਰ ਜਿਵੇਂ: ਟੈਕਸ, ਆਮਦਨ ਕਰ-ਚੋਰੀ ਅਤੇ ਚੋਰ-ਬਾਜਾਰੀ, ਜਖੀਰੇਬਾਜੀ ਆਦਿ ਇਸ ਲੇਖੇ-ਜੋਖੇ ਵਿੱਚ ਨਹੀਂ ਆਉਂਦੇ।ਇਸ ਸਰਵੇ ਲਈ, ਸਵੈ-ਸੇਵੀ-ਜਥੇਬੰਦੀਆਂ, ਸੰਸਾਰ ਬੈਂਕ ਅਤੇ ਵਰਲਡ ਇਕਨਾਮਿਕ ਫੋਰਮ ਵੱਲੋਂ ਇਕੱਠੀ ਕੀਤੀ ਜਾਣਕਾਰੀ ਨੂੰ ਲਿਆ ਹੈ।ਤੁਲਨਾਮਕ ਲੇਖੇ ਜੋਖੇ ਨਾਲ, ਉਹ ਮੁਲਕ ਵਿਚਲੀ ਰਿਸ਼ਵਤਖੋਰੀ ਨੂੰ 0 ਤੋਂ 100 ਤੱਕ ਅੰਕਦੇ ਹਨ।

**ਸਿਫ਼ਰ ਵਾਲਾ ਸਿਰੇ ਦਾ ਕੁਰੱਪਟ ਅਤੇ ਸੌ ਵਾਲਾ ਸਾਫ ਸੁਥਰਾ। ਦੇਖੀਏ ਸਰਵੇਖਣ ਕੀ ਕਹਿੰਦਾ ਹੈ ?**

| **ਅੰਕ** | **ਮੁਲਕ** | **ਰੈਂਕ** |
|---|---|---|
| 88 | ਡੈਨਮਾਰਕ | 1 |
| 88 | ਨਿਊਜ਼ੀਲੈਂਡ | 1 |
| 85 | ਸਿੰਘਾਪੁਰ | 4 |
| 84 | ਸਵਿਟਜ਼ਰਲੈਂਡ | 7 |
| 80 | ਜਰਮਨੀ | 10 |
| 78 | ਬਰਤਾਨੀਆ | 11 |
| 76 | ਹਾਂਗਕਾਂਗ | 12 |
| 74 | ਕੈਨੇਡਾ | 13 |
| 73 | ਜਾਪਾਨ | 18 |
| 71 | ਫਰਾਂਸ | 22 |
| 67 | ਅਮਰੀਕਾ | 27 |

ਜੇ ਵਿਕਸਤ ਕਹਾਉਂਦੇ ਮੁਲਕ ਵੀ ਪਾਕ ਸਾਫ ਨਹੀਂ ਤਾਂ ਅਣਵਿਕਸਤ ਮੁਲਕਾਂ ਦਾ ਤਾਂ ਕਹਿਣਾ ਹੀ ਕੀ। ਭਾਰਤ ਦਾ ਨੰਬਰ 94ਵਾਂ ਹੈ।ਕਮਿਊਨਿਸਟ ਮੁਲਕ ਵਜੋਂ ਜਾਣਿਆਂ ਜਾਂਦਾ ਚੀਨ ਵੀ ਇਸ ਵਬਾ ਤੋਂ ਬਚਿਆ ਨਹੀਂ।ਪੋਲਿਟ ਬਿਓਰੋ ਮੈਂਬਰਾਂ ਦੇ ਇੱਕ ਸਮੂਹ ਨੂੰ ਸੰਬੋਧਨ ਕਰਦਿਆਂ ਉਥੋਂ ਦੇ ਪ੍ਰਧਾਨ ਜੀਆਓ ਪਿੰਗ ਨੇ ਕਿਹਾ ਕਿ 'ਭ੍ਰਿਸ਼ਟਾਚਾਰ' ਦੇ ਵਰਤਾਰੇ ਨੂੰ ਘਟਾ ਕੇ ਨਹੀਂ ਦੇਖਿਆ ਜਾਣਾ ਚਾਹੀਦਾ। ਚੀਨ ਵਿੱਚ ਇਸ ਜੁਰਮ ਦੀ ਸਜਾ ਏ ਮੌਤ ਹੈ। ( Bloomberg News June17, 2022)

**ਚਰਚਾ ਕਿਉਂ:**

ਸੁਆਲ ਪੈਦਾ ਹੁੰਦਾ ਹੈ ਜੇ ਰਿਸ਼ਵਤਖੋਰੀ ਏਨੀ ਪੁਰਾਣੀ ਹੈ ਤਾਂ ਇਸ ਬਾਰੇ ਰੌਲਾ ਹੁਣ ਹੀ ਕਿਉਂ ਪੈਣ ਲੱਗਿਐ ? ਪਹਿਲਾਂ ਜੋ ਕੁੱਝ ਢਕਿਆ ਹੋਇਆ ਸੀ, ਗਲੋਬੇਲਾਈਜੇਸ਼ਨ ਅਤੇ ਸ਼ੋਸ਼ਲ ਮੀਡੀਆ ਨਾਲ ਉਹ ਆਮ ਹੋ ਗਿਆ ਹੈ।ਉਕਤ ਚਰਚਾ ਵਿੱਚ ਆਪਾਂ ਦੇਖਿਆ ਹੈ ਕਿ ਹੁਣ ਕਿਸ ਮੁਲਕ ਵਿੱਚ ਕੀ ਹੁੰਦਾ ਹੈ ਉਹ ਲਕੋਇਆ ਨਹੀਂ ਜਾ ਸਕਦਾ। ਕੌਮਾਂਤਰੀ ਲੈਣ ਦੇਣ ਵੇਲੇ,

ਵਿੱਤੀ-ਪੂੰਜੀ (Finance Capital) ਦੇ ਆਦਾਨ ਪ੍ਰਦਾਨ ਚ ਜੋ ਸਥਾਨਕ ਦੁਸ਼ਵਾਰੀਆਂ ਆਉਂਦੀਆਂ ਹਨ, ਉਨ੍ਹਾਂ ਵਿੱਚ ਰਿਸ਼ਵਤਖੋਰੀ ਮੁੱਖ ਹੈ। ਹੋਏ ਸੌਦੇ ਸਿਰੇ ਨੀ ਚੜਦੇ ਜਾਂ ਲਮਕਦੇ ਰਹਿੰਦੇ ਹਨ।ਇਸ ਲਈ ਰਿਸ਼ਵਤਖੋਰੀ ਦੇ ਅੜਿੱਕੇ ਨੂੰ ਦੂਰ ਕਰਨਾ ਕੌਮਾਂਤਰੀ ਸਰੋਕਾਰ ਬਣਿਆ ਹੋਇਆ ਹੈ। ਦੁਨੀਆਂ ਭਰ 'ਚ ਚਲਦੇ **ਮੁਨਾਫ਼ਾਮੁਖੀ** ਪ੍ਰਬੰਧ ਨਾਲ ਕੁੱਝ ਸਮੱਸਿਆਂਵਾਂ ਪੱਕੇ ਤੌਰ 'ਤੇ ਜੁੜੀਆਂ ਹੋਈਆਂ ਹਨ: ਜਿਵੇਂ ਬੇਰੁਜ਼ਗਾਰੀ, ਮੁਦਰਾ ਵਿਸਤਾਰ, ਮਹਿੰਗਾਈ, ਜਨਤਕ ਸੇਵਾਵਾਂ 'ਚ ਨਿਘਾਰ, ਵਾਤਾਵਰਣ 'ਚ ਵਿਗਾੜ, ਮਾਨਵੀ ਰਿਸ਼ਤਿਆਂ ਵਿਚਲੀ ਖਹਿਬੜ, ਕੌਮਾਂ ਦੀ ਸ਼ਰੀਕੇਬਾਜੀ ਆਦਿ। ਆਮ ਜਨਤਾ ਉੱਪਰ, ਇੰਨਾਂ ਸਮੱਸਿਆਵਾਂ ਦੀ ਮਾਰ ਨੂੰ ਸਹਿੰਦਾ ਕਰਨ ਲਈ, **ਰਿਸ਼ਵਤਖੋਰੀ** ਵਿਰੁੱਧ ਲੜਾਈ ਰਾਮ ਬਾਣ ਹੈ। ਇਹਦਾ ਫਾਇਦਾ ਇਹ ਹੈ ਕਿ ਮੀਡੀਆ ਅਤੇ ਬੁੱਧੀਜੀਵੀਆਂ ਦਾ ਧਿਆਨ **ਰੂੜੀ** ਵੱਲ ਨਹੀਂ ਜਾਂਦਾ, ਉਸ ਉਤੇ ਪਲ ਰਹੇ **ਮੱਛਰ** ਵੱਲ ਜਾਂਦਾ ਹੈ। ਜਿਸ ਨਾਲ **'ਨਿਆਂਈ ਅਤੇ ਬਰਾਬਰੀ'** ਵਾਲੇ ਸਮਾਜ ਦੀ ਗੱਲ ਹਾਲ ਦੀ ਘੜੀ ਠੰਢੇ ਬਸਤੇ ਵਿੱਚ ਚਲੀ ਗਈ ਹੈ। ਛੋਟਾ ਕਾਰੋਬਾਰੀ ਵੀ **'ਬਰਾਬਰੀ, ਨਿਆਂ'** ਦੀ ਗੱਲ ਕਰਨ ਦੀ ਬਜਾਏ **'ਅਮੀਰ ਕਿਵੇਂ ਬਣੀਏ'** ਦੀ ਗੱਲ ਸੁਣਨੀ ਜਿਆਦਾ ਪਸੰਦ ਕਰਦਾ ਹੈ। ਇਨਕਲਾਬ ਕਰਨ ਤੁਰੇ ਕਈ ਜਣਿਆਂ ਵੱਲੋਂ ਰਵਾਇਤੀ ਪਾਰਟੀਆਂ ਵਿੱਚ ਜਾਣਾ ਇਸ ਰੁਝਾਨ ਦਾ ਸਬੂਤ ਹੈ। ਜੇ ਲੁੱਟ-ਰਹਿਤ ਸਮਾਜ ਨਹੀਂ, ਤਾਂ ਚਲੋ ਰਿਸ਼ਵਤ-ਮੁਕਤ ਸਰਕਾਰ ਹੀ ਸਹੀ।ਇਸ ਲਈ ਸਮੁੱਚੇ ਅਨਿਆਈਂ ਪ੍ਰਬੰਧ ਨੂੰ ਬਦਲਣ ਦੀ ਥਾਂ ਰਿਸ਼ਵਤ ਵਿਰੁੱਧ ਲੜਾਈ ਨੇ ਲੈ ਲਈ ਹੈ।

**ਭੰਬਲਭੂਸਾ:**

ਇਸ ਦਾ ਭਾਵ ਇਹ ਨਹੀਂ ਕਿ ਭ੍ਰਿਸ਼ਟਾਚਾਰ ਖਿਲਾਫ਼ ਨਾ ਬੋਲਿਆ ਜਾਵੇ।ਸਗੋਂ ਸਮਝਣ ਵਾਲੀ ਗੱਲ ਇਹ ਹੈ ਕਿ ਕੋਈ ਮੁਲਕ ਕਿੰਨਾਂ ਅਮੀਰ ਹੋਵੇ, ਉਹ ਭ੍ਰਿਸ਼ਟਾਚਾਰ-ਮੁਕਤ ਨਹੀਂ ਹੋ ਸਕਦਾ। ਜਿੰਨਾਂ ਚਿਰ ਵਿਅਕਤੀ ਦਾ **ਸਵੈ-ਹਿੱਤ**, **ਸਮੂਹ-ਹਿੱਤ** ਨਾਲ ਇਕਸੁਰ ਨਹੀਂ ਹੁੰਦਾ, ਉਨਾਂ ਚਿਰ ਭ੍ਰਸ਼ਟ ਹੋਣ ਦੀਆਂ ਸੰਭਾਵਨਾਵਾਂ ਬਣੀਆਂ ਰਹਿਣੀਆਂ ਹਨ। ਜਿਵੇਂ; ਜੇ ਤਮਾਂ ਕਾਬੂ 'ਚ ਨਹੀਂ, ਤਾਂ ਹੁੰਦਿਆ ਸੁੰਦਿਆਂ ਵੀ ਰਿਸ਼ਵਤਖੋਰੀ ਹੋਣੀ ਹੀ ਹੋਣੀ ਹੈ, ਜੇ ਯਥਾਯੋਗ ਵੇਤਨ ਨਹੀਂ ਤਾਂ ਲੋੜਾਂ ਵਿਅਕਤੀ ਨੂੰ ਭ੍ਰਸ਼ਟ ਹੋਣ ਲਈ ਉਕਸਾਉਂਦੀਆਂ ਰਹਿਣਗੀਆਂ।ਭ੍ਰਿਸ਼ਟਾਚਾਰ ਵਿਰੁੱਧ ਲੜਨ ਵੇਲੇ, ਵਿਅਕਤੀ ਅਤੇ ਬਾਹਰ-ਮੁਖੀ ਹਾਲਤਾਂ ਦੇ ਇਸ ਦਵੰਦ ਨੂੰ ਧਿਆਨ ਵਿੱਚ ਰੱਖਣ ਦੀ ਲੋੜ ਹੈ।

ਕਈ ਸਿਆਸੀ ਹਸਤੀਆਂ, ਰਿਸ਼ਵਤਖੋਰੀ ਦੇ ਖਾਤਮੇ ਨੂੰ ਹੀ ਨਿਜਾਮ ਬਦਲੀ ਕਹੀ ਜਾਂਦੀਆਂ ਹਨ। ਸ਼ਬਦਾਂ ਦੀ ਕੁਵਰਤੋਂ ਕਰਕੇ, ਆਮ ਬੰਦਾ, ਭ੍ਰਿਸ਼ਟਾਚਾਰ ਅਤੇ ਰਿਸ਼ਵਤਖੋਰੀ ਨੂੰ ਇੱਕੋ ਸਮਝੀ ਜਾਂਦੈ। ਪ੍ਰੀਭਾਸ਼ਾ ਵਿੱਚ ਆਪਾਂ ਦੇਖਿਆ ਹੈ ਕਿ ਭ੍ਰਿਸ਼ਟਾਚਾਰ ਹੇਠ ਮਨੁੱਖ ਦਾ ਸਮੁੱਚਾ ਗੈਰ-ਮਿਆਰੀ ਵਿਹਾਰ ਆ ਜਾਂਦਾ ਹੈ, ਜਦੋਂ ਕਿ ਰਿਸ਼ਵਤਖੋਰੀ ਵਿੱਚ ਸਿਰਫ ਪੈਸਿਆਂ ਦਾ ਲੈਣ-ਦੇਣ ਹੁੰਦੈ।

ਇਸ ਗੱਲ ਵਿੱਚੋਂ ਇੱਕ ਹੋਰ ਸੁਆਲ ਖੜਾ ਹੁੰਦੈ ਕਿ ਕੀ ਰਿਸ਼ਵਤ ਨਾ ਲੈਣ ਵਾਲੇ ਵਿਅਕਤੀ ਨੂੰ ਵੀ ਭ੍ਰਸ਼ਟ (Corrupt) ਕਿਹਾ ਜਾ ਸਕਦਾ ਹੈ ? ਆਓ ਦੇਖੀਏ। ਕੋਈ ਅਫ਼ਸਰ ਕਿਸੇ ਦਫ਼ਤਰ ਵਿੱਚ ਤੈਨਾਤ ਹੈ, ਜਿੱਥੇ ਨਿੱਕੇ ਮੋਟੇ ਕੰਮਾਂ ਲਈ ਲੋਕ ਲਾਈਨਾਂ 'ਚ ਖੜ੍ਹੇ ਹਨ।ਅਫ਼ਸਰ ਰਿਸ਼ਵਤ ਨਹੀਂ ਲੈਂਦਾ। ਸ਼ਰਾਬ ਨਹੀਂ ਪੀਂਦਾ।ਸਾਦੇ ਕੱਪੜੇ ਪਾਉਂਦਾ ਹੈ, ਸਾਈਕਲ 'ਤੇ ਦਫ਼ਤਰ ਆਉਂਦੈ। ਪਰ ਲੋਕਾਂ ਦੇ ਕੰਮਾਂ ਨੂੰ ਬੇਵਜਾ ਟਾਲਦਾ ਹੈ। ਲੋਕਾਂ ਨੂੰ ਖੱਜਲ ਖੁਆਰ ਕੀਤਾ ਜਾਂਦੈ। ਸਰਕਾਰੀ ਸਮੇਂ ਨੂੰ ਗੱਲਾਂ ਕਰਨ ਅਤੇ ਚਾਹ ਪਾਣੀ ਪੀਣ 'ਤੇ ਜਾਇਆ ਕਰਦੈ। ਅਜੇਹੇ ਬੰਦੇ ਦੇ ਵਿਹਾਰ ਨੂੰ ਕਿਸ ਖਾਤੇ ਪਾਓਗੇ ? ਮੇਰੇ ਖਿਆਲ ਅਨੁਸਾਰ ਉਸ ਦਾ ਵਿਹਾਰ, ਭ੍ਰਿਸ਼ਟਾਚਾਰ ਦੇ ਘੇਰੇ ਚ ਹੀ ਆਉਂਦਾ ਹੈ, ਭਾਵੇਂ ਉਹ ਰਿਸ਼ਵਤ ਨਹੀਂ ਲੈਂਦਾ।ਇਸ ਨਾਲ ਇਹ ਭੰਬਲਭੂਸਾ ਸਾਫ ਹੋ ਜਾਂਦੈ ਕਿ ਸਾਡੀ ਲੜਾਈ ਕਾਹਦੇ ਖਿਲਾਫ਼ ਹੈ ? ਜੇ ਲੜਾਈ, ਭ੍ਰਿਸ਼ਟਾਚਾਰ ਖਿਲਾਫ਼ ਹੈ ਤਾਂ ਇਹ ਵਿਅਕਤੀ ਦੇ ਸਮੁੱਚੇ ਵਿਹਾਰ ਅਤੇ ਲੋਟੂ ਪੈਦਾਵਾਰੀ ਰਿਸ਼ਤਿਆਂ ਦੀ ਕਾਇਆਕਲਪ ਕਰਨ ਲਈ ਲੜਨੀ ਪਊ, ਜੋ ਵਿਅਕਤੀ ਨੂੰ ਸਮੂਹ ਖਿਲਾਫ਼ ਖੜਾ ਕਰਦੇ ਹਨ, ਉਸ ਨੂੰ ਅਮਾਨਵੀ ਵਿਹਾਰ ਲਈ ਉਕਸਾਉਂਦੇ ਹਨ। ਇਹ ਕੰਮ ਵਿਸਲਬਲੋਰਾਂ ਦਾ ਨਹੀਂ, ਬਲਕਿ ਇਨਕਲਾਬੀ ਸਿਆਸਤ ਦੇ ਕਰਨ ਵਾਲਾ ਹੈ। ਹਾਂ, ਜੇ ਲੜਾਈ ਸਿਰਫ ਰਿਸ਼ਵਤ ਖਿਲਾਫ਼ ਹੈ ਤਾਂ ਇਹ ਕੰਮ ਪ੍ਰਸ਼ਾਸ਼ਕੀ ਪੇਸ਼ਬੰਦੀਆਂ ਨਾਲ ਕੀਤਾ ਜਾ ਸਕਦੈ, ਇਸ ਲਈ ਨਿਜ਼ਾਮ ਬਦਲਣ ਦੀ ਲੋੜ ਨਹੀਂ। ਜਿਵੇਂ ਕੁਝ ਪੂੰਜੀਵਾਦੀ ਮੁਲਕਾਂ ਨੇ ਕੀਤਾ ਹੈ।

**ਭ੍ਰਿਸ਼ਟਾਚਾਰ ਦੇ ਰੂਪ:**

- ਪੈਸੇ ਜਾਂ ਕੀਮਤੀ ਚੀਜਾਂ ਦਾ ਲੈਣ ਦੇਣ
- ਜਨਤਕ ਫੰਡਾਂ ਦੀ ਦੁਰਵਰਤੋਂ
- ਸਰਕਾਰੀ ਤੰਤਰ ਦੀ ਨਲਾਇਕੀ
- ਲਾਲ ਫੀਤਾਸ਼ਾਹੀ
- ਭਾਈ ਭਤੀਜਾਵਾਦ
- ਆਮਦਨ ਦੇ ਸੋਮਿਆਂ ਦੀ ਪਰਦਾਪੋਸ਼ੀ
- ਸੱਤਾ ਦਾ ਦੁਰਪ੍ਰਯੋਗ

– ਪਾਰਦਰਸ਼ਤਾ ਦੀ ਅਣਹੋਂਦ। ਆਦਿ।

**ਪ੍ਰਕ੍ਰਿਆ:**

ਭ੍ਰਿਸ਼ਟਾਚਾਰ ਦੇ ਉਕਤ ਰੂਪ ਨਿਮਨਲਿਖਤ ਪ੍ਰਸ਼ਾਸਕੀ ਰੂਟਾਂ ਰਾਹੀਂ ਕਾਰਜਸ਼ੀਲ ਹੁੰਦੇ ਹਨ:

– ਜਿਵੇਂ ਲਾਇਸੈਂਸ, ਪਰਮਿਟ, ਪਾਸਪੋਰਟ, ਡਰਾਈਵਿੰਗ ਲਾਇਸੈਂਸ, ਟੈਕਸ ਉਗਰਾਹੀ ਵਿੱਚ ਛੋਟਾਂ ਦੇਣ ਲਈ ਮਿਲੀਆਂ ਇਖਤਿਆਰੀ ਸ਼ਕਤੀਆਂ।

– ਫੰਡਾਂ ਦੀ ਵੰਡ, ਵਿਕਾਸਮੁਖੀ ਕੰਮਾਂ ਵਿੱਚ ਖਿੱਤੇ ਦੀ ਚੋਣ, ਲੋਕ ਭਲਾਈ ਸਕੀਮਾਂ ਚ ਮਨਮਾਨੀਆਂ, ਰੁਜ਼ਗਾਰ ਦੇਣ ਵੇਲੇ ਕੀਤੀਆਂ ਜਾਂਦੀਆ ਬੇਨਿਯਮੀਆਂ ਅਤੇ ਪੱਖਪਾਤ।

– ਪਾਰਟੀ ਫੰਡਾਂ, ਸਰਕਾਰੀ ਤੰਤਰ ਰਾਹੀਂ ਹੁੰਦੇ ਕੰਮਾਂ ਦੀ ਪਰਦਾਪੋਸ਼ੀ

ਅਮਰੀਕੀ ਨੋਬਲ ਇਨਾਮ ਜੇਤੂ ਅਰਥ–ਸ਼ਾਸ਼ਤਰੀ ਗੇਰੀ ਬੈਕਰ ਦਾ ਕਹਿਣਾ ਹੈ ਕਿ ਧੰਨ ਕੁਬੇਰਾਂ ਦੀ ਸ਼ਹਿ ਨਾਲ, ਸਟੇਟ ਦੀਆਂ ਗਤੀਵਿਧੀਆਂ ਹੀ ਭ੍ਰਿਸ਼ਟਾਚਾਰ ਨੂੰ ਜਨਮ ਦਿੰਦੀਆਂ ਹਨ, ਜੇ ਸਟੇਟ ਨਾ ਹੋਵੇ ਤਾਂ ਭ੍ਰਿਸ਼ਟਾਚਾਰ ਵੀ ਨਹੀਂ ਰਹਿਣਾ। ਇਹ ਤਾਂ ਸ਼ੇਖਚਿਲੀਆਂ ਵਾਲੀ ਸਲਾਹ ਹੈ, ਜੋ ਅਮਲਯੋਗ ਨਹੀਂ।

**ਹੱਲ:**

ਵਿਕਸਤ ਮੁਲਕਾਂ ਨੇ ਇਸ ਦਾ ਸੁਖਾਲਾ ਹੱਲ ਲੱਭ ਲਿਆ ਹੈ, ਆਪੋ ਆਪਣੇ ਮੁਲਕਾਂ 'ਚ Rule of law ਨੂੰ ਲਾਗੂ ਕਰਦਿਆਂ, ਹੇਠਲੇ ਪੱਧਰ ਦੀ ਰਿਸ਼ਵਤ ਕਾਬੂ ਕਰਕੇ, ਵੱਡੀ ਰਿਸ਼ਵਤ ਦਾ ਨਾਂ ਬਦਲ ਲਿਆ ਹੈ। ਅੰਦਰੂਨੀ ਜਾਂ ਬੈਰੂਨੀ ਸੌਦੇ ਕਰਦਿਆਂ ਦਿੱਤੀ ਰਿਸ਼ਵਤ ਨੂੰ ਕਮਿਸ਼ਨ ਕਹਿਣਾ ਸ਼ੁਰੂ ਕਰ ਦਿੱਤੈ, ਜੋ ਉੱਥੋਂ ਅਨੁਸਾਰ ਜੁਰਮ ਨਹੀਂ। ਅਮਰੀਕਾ ਦੇ ਕਿਸੇ ਦਫਤਰ 'ਚ ਕੰਮ ਲਈ ਜਾਣ ਲੱਗਿਆਂ ਜੇ ਤੁਸੀਂ ਕਾਫੀ ਦਾ ਕੱਪ, ਖਾਣੇ ਦਾ ਪੈਕਟ ਜਾਂ 15, 20 ਡਾਲਰ ਦਾ ਕੂਪਨ ਲੈ ਜਾਓ ਤਾਂ ਮੁਲਾਜਮ ਹੱਸ ਕੇ ਸਵੀਕਾਰ ਕਰ ਲਵੇਗਾ। ਨਾ ਦੇਣ ਵਾਲੇ ਨੂੰ, ਨਾ ਲੈਣ ਵਾਲੇ ਨੂੰ ਇਹ ਰਿਸ਼ਵਤ ਲਗਦੀ ਹੈ। ਜਦੋਂ ਕਿ ਤੱਤ ਰਿਸ਼ਵਤ ਵਾਲਾ ਹੀ ਹੈ। ਭਾਰਤ ਨਾਲ ਤੋਪਾਂ, ਜਹਾਜਾਂ ਦੇ ਸੌਦਿਆਂ ਵਿੱਚ ਮਿਲਿਆ ਕਮਿਸ਼ਨ, ਦੇਣ ਵਾਲੇ ਮੁਲਕਾਂ ਵਿੱਚ ਰਿਸ਼ਵਤ ਨਹੀਂ ਗਿਣਿਆ ਜਾਂਦਾ। ਸਗੋਂ ਇਸ ਦੀ ਆਮਦਨ ਕਰ ਵਿੱਚ ਛੋਟ ਵੀ ਮਿਲਦੀ ਹੈ। ਜਿੰਨਾਂ ਮੁਲਕਾਂ 'ਚ ਇਉਂ ਨਹੀਂ ਹੋਇਆ, ਉੱਥੇ ਸਮਾਜਸੇਵੀ ਜਥੇਬੰਦੀਆਂ ਅਤੇ ਰਿਸ਼ਵਤ ਵਿਰੋਧੀ ਕਾਰਕੁੰਨਾਂ ਨੂੰ ਚਾਹੀਦਾ ਹੈ ਕਿ ਉਹ ਫਾਇਰ ਬ੍ਰਗੇਡ ਵਾਂਗ ਅੱਗ ਲੱਗਣ ਤੋਂ ਬਾਅਦ ਹੀ ਹਰਕਤ 'ਚ ਨਾ ਆਉਣ, ਸਗੋਂ ਉਨਾਂ ਕਾਰਨਾਂ ਨੂੰ ਵੀ ਦੂਰ ਕਰਨ ਲਈ ਖੌਂਝਲਣ, ਜਿੰਨਾਂ ਨਾਲ ਅੱਗ ਲੱਗਣ ਦੀ ਸੰਭਾਵਨਾ ਬਣਦੀ ਹੈ। ਇਹ ਸੰਭਾਵਨਾ, ਲੈਣ–ਦੇਣ ਲਈ ਸਹਾਈ ਬਣ ਰਹੀਆਂ **'ਇਖਤਿਆਰੀ ਸ਼ਕਤੀਆਂ'**, ਪੱਖਪਾਤ ਨੂੰ ਰੈਲਾ ਕਰਨ ਵਾਲੇ **'ਨਿਯਮ'** ਅਤੇ ਸਰਕਾਰੀ ਕੰਮਾਂ ਵਿਚਲੀ **'ਪਾਰਦਰਸ਼ਤਾ ਦੀ ਘਾਟ'** ਵਿੱਚ ਪਈ ਹੈ।

**ਕਾਰਜ:**

ਉਕਤ ਕਾਰਜਾਂ ਨੂੰ ਕਰਨ ਲਈ **ਵਿਅਕਤੀ, ਲੋਕ ਅਤੇ ਸਰਕਾਰੀ ਤੰਤਰ** ਦੇ ਅੰਤਰ–ਸੰਬੰਧਾਂ ਨੂੰ ਸਮਝਣ ਦੀ ਲੋੜ ਹੈ। ਕੁਝ ਸਜੱਗ ਵਿਅਕਤੀ ਰਿਸ਼ਵਤਖੋਰੀ ਖਿਲਾਫ਼ ਬੋਲਦੇ ਰਹਿੰਦੇ ਹਨ, ਪਰ ਲੋਕਾਂ ਦੇ ਵੱਡੇ ਹਿੱਸੇ ਦਾ ਰੋਲ ਦਰਸ਼ਕ ਵਾਲਾ ਹੈ। ਪੰਜੀਂ ਸਾਲੀਂ ਵੋਟ ਪਾਕੇ, ਫਿਰ ਚਾਰ ਸਾਲ ਅਤੇ 365 ਦਿਨ ਸਿਵਾਏ ਕੋਸਣ ਦੇ ਕੁੱਝ ਨਹੀਂ ਹੁੰਦਾ। ਚੇਤੰਨ ਵਿਅਕਤੀਆਂ/ਜਥੇਬੰਦੀਆਂ ਦਾ ਕਾਰਜ ਬਣਦਾ ਹੈ ਕਿ 'ਇਖਤਿਆਰੀ ਸ਼ਕਤੀਆਂ' ਦੇ ਖਾਤਮੇ, 'ਨਿਯਮਾਂ' ਵਿੱਚ ਲੋੜੀਦੀਆਂ ਤਬਦੀਲੀਆਂ, ਪ੍ਰਸ਼ਾਸਕੀ ਕੰਮਾਂ ਵਿੱਚ 'ਪਾਰਦਰਸ਼ਤਾ' ਦੀ ਅਹਿਮੀਅਤ ਬਾਰੇ ਆਮ ਲੋਕਾਂ ਨੂੰ ਨਾਲ ਲੈਣ ਲਈ ਨਿਰੰਤਰ ਜਥੇਬੰਦਕ ਕੋਸ਼ਿਸ਼ਾਂ ਕਰਨ।ਇਹ ਤਿੰਨ ਗੱਲਾਂ ਰਿਸ਼ਵਤਖੋਰੀ ਲਈ ਜ਼ਰਖੇਜ ਭੋਂਇ ਤਿਆਰ ਕਰਦੀਆ ਹਨ, ਜਿਸ ਚੋਂ ਅਵੈਧ–ਧਨ ਪੈਦਾ ਹੁੰਦਾ ਹੈ। ਉੱਪਰੋਂ ਹੇਠਾਂ ਵੱਲ ਰਿਸ਼ਵਤਖੋਰੀ ਨੂੰ ਖਤਮ ਕਰਨ ਦੀ ਝਾਕ ਰੱਖਣ ਦੇ ਨਾਲ ਨਾਲ, ਹੇਠੋਂ ਉਤਾਂਹ ਵੱਲ ਉਗਾਸੇ ਦੀ ਲੋੜ ਹੈ।ਡਾਇਲੈਕਟਿਸ ਇਹੀ ਮੰਗ ਕਰਦੀ ਹੈ। ਇਹ ਦਾ ਅਭਿਆਸ ਪਿੰਡ ਵਿੱਚ ਪੰਚੈਤੀ ਫੰਡਾਂ ਵਿੱਚ ਕੀਤੀਆ ਜਾਂਦੀਆਂ ਹੇਰਾਫੇਰੀਆਂ, ਛੱਪੜਾਂ ਅਤੇ ਪਹੀਆਂ 'ਤੇ ਨਜ਼ਾਇਜ ਕੀਤੇ ਨਜਾਇਜ ਕਬਜਿਆਂ ਨੂੰ ਹਟਾਉਣ ਤੋਂ ਸ਼ੁਰੂ ਕਰਕੇ, ਜਿਲਾ ਅਤੇ ਰਾਜ ਪੱਧਰੇ ਭ੍ਰਿਸ਼ਟਾਚਾਰ ਦੇ ਖਾਤਮੇ ਵੱਲ ਵਧਿਆ ਜਾ ਸਕਦਾ ਹੈ। ਜੇ ਹੇਠਲੇ ਪੱਧਰ 'ਤੇ ਹੋ ਰਹੀ ਹੇਰਾਫੇਰੀ 'ਚ ਅਸੀਂ ਦਖਲ ਨਹੀਂ ਦੇ ਸਕਦੇ ਤਾਂ ਤੋਪਾਂ ਵਰਗੇ ਘੋਟਾਲਿਆਂ ਵਿੱਚ ਸੰਨ੍ਹ ਲਾਉਣ ਦੀ ਆਸ ਨਹੀਂ ਕਰਨੀ ਚਾਹੀਦੀ।

ਰਿਸ਼ਵਤ–ਵਿਰੋਧੀ ਰਾਹੇ ਪੈਣ ਤੋਂ ਪਹਿਲਾਂ ਸਾਨੂੰ ਆਪਣੇ ਆਪ ਨੂੰ ਸੁਆਲ ਕਰਨਾ ਚਾਹੀਦੈ। ਕੀ ਸਾਨੂੰ ਆਪਣੇ ਗਲੀ, ਮੁਹੱਲੇ, ਪਿੰਡ ਜਾਂ ਸ਼ਹਿਰ ਵਿੱਚ ਹੁੰਦੀਆ ਬੇਨਿਯਮੀਆਂ ਦਾ ਪਤੈ ? ਕੀ ਕਦੇ ਉਨਾਂ ਵਿੱਚ ਬਣਦਾ ਦਖਲ ਦੇਣ ਦੀ ਕੋਸ਼ਿਸ਼ ਕੀਤੀ ਹੈ ? ਕੀ ਉਨਾਂ ਸਮੱਸਿਆਵਾਂ ਨਾਲ ਜੂਝ ਰਹੇ ਲੋਕਾਂ ਨੂੰ ਲਾਮਬੰਦ ਕਰਨ ਦਾ ਬੰਨ ਸੁਭ ਕੀਤਾ ਹੈ ? ਜੇ ਜੁਆਬ ਨਹੀਂ ਵਿੱਚ ਹੈ ਤਾਂ ਸਮਝ ਲਓ ਕਿ ਅਸੀਂ ਭ੍ਰਸ਼ਟ ਵਿਅਕਤੀਆਂ ਦੇ ਕਬੀਲੇ ਨਾਲ ਸੰਬੰਧ ਰੱਖਦੇ ਹਾਂ, ਰਿਸ਼ਵਤ ਭਾਵੇਂ ਨਾ ਵੀ ਲਈਏ। ਸਰਕਾਰਾਂ, ਸਿਆਸਦਾਨਾਂ ਅਤੇ ਅਧਿਕਾਰੀਆਂ ਤੋਂ ਇਮਾਨਦਾਰੀ ਦੀ ਆਸ ਰੱਖਣੀ, ਮਾੜੀ ਨਹੀ, ਪਰ ਇਸ ਨੂੰ ਉਦੋਂ ਬੂਰ ਪੈਂਦਾ ਹੈ ਜੇ ਜਾਗਰੂਕ ਲੋਕਾਂ .. **ਬਾਕੀ ਪੰਨਾ 34 'ਤੇ**

ਯਾਦ ਕਰਦਿਆਂ

# ਵਿਗਿਆਨੀ ਬਰੂਨੋ-ਜਿਸਨੂੰ ਜਿਉਂਦੇ ਸਾੜਿਆ ਗਿਆ



ਯਸ਼ ਪਾਲ

16 ਫਰਵਰੀ, 1600 ਨੂੰ ਇਟਲੀ ਅੰਦਰ ਨੇਪਲਜ਼ ਦੇ ਨੇੜੇ ਨੋਲਾ ਨਾਂ ਦੇ ਪਿੰਡ ਦੇ ਜੰਮਪਲ ਜੀਅਰ ਡੈਨੋ ਬਰੂਨੋ ਨੂੰ ਤਫ਼ਤੀਸ਼ੀ ਸੂਹੀਆਂ ਵੱਲੋਂ ਖੰਭੇ ਨਾਲ ਬੰਨ੍ਹ ਕੇ ਜਿਉਂਦੇ ਨੂੰ ਸਾੜ ਦਿੱਤਾ ਗਿਆ ਸੀ। ਬਰੂਨੋ ਉਨ੍ਹਾਂ ਪਹਿਲੇ ਦਾਰਸ਼ਨਿਕ-ਚਿੰਤਕਾਂ ਵਿੱਚੋਂ ਇੱਕ ਸੀ ਜਿਨ੍ਹਾਂ ਨੇ ਵਿਗਿਆਨਿਕ ਅਤੇ ਦਾਰਸ਼ਨਿਕ ਵਿਚਾਰ ਦੇਸੀ ਭਾਸ਼ਾ ਵਿੱਚ ਬਹਿਸ ਅਧੀਨ ਲਿਆਂਦੇ ਸਨ। ਉਨ੍ਹਾਂ ਸਮਿਆਂ ਵਿੱਚ ਬੌਧਿਕ ਵਾਰਤਾਲਾਪ ਦੀ ਭਾਸ਼ਾ ਲਾਤੀਨੀ ਸੀ। ਇਸ ਕਰਕੇ ਬਰੂਨੋ ਨੂੰ ਵਿਗਿਆਨ ਦੇ ਮੁੱਢਲੇ ਲੋਕ-ਪ੍ਰਚਾਰਕਾਂ ਵਿੱਚ ਗਿਣਿਆ ਜਾ ਸਕਦਾ ਹੈ। ਬਰੂਨੋ ਦਾ ਨਾਂ ਉਨ੍ਹਾਂ ਮੁੱਢਲੇ ਵਿਗਿਆਨੀਆਂ ਵਿੱਚੋਂ ਇੱਕ ਉੱਭਰਵੀਂ ਮਿਸਾਲ ਵਜੋਂ ਲਿਆ ਜਾਂਦਾ ਹੈ ਜਿਨ੍ਹਾਂ ਨੇ 16ਵੀਂ ਤੇ 17ਵੀਂ ਸਦੀ ਦੌਰਾਨ ਧਾਰਮਿਕ ਸੱਤਾਧਾਰੀਆਂ ਹੱਥੋਂ ਭਾਰੀ ਤਸੀਹੇ ਝੱਲੇ।



ਬਰੂਨੋ ਦਾ ਜੀਵਨ-ਕਾਲ ਉਹ ਸਮਾਂ ਸੀ ਜਦੋਂ ਅਜੋਕਾ ਵਿਗਿਆਨ ਅਜੇ ਉੱਭਰ ਰਿਹਾ ਸੀ। ਉਹ ਇੱਕ ਜੋਸ਼ੀਲਾ ਜਨਤਕ-ਬੁਲਾਰਾ ਸੀ। ਗਰਮ ਖਿਆਲੀ ਵਿਚਾਰਵਾਨ ਅਤੇ ਸੱਚਾ, ਸਿਰੜੀ-ਸਿਦਕੀ ਬੰਦਾ ਸੀ। ਉਹ ਸੱਚਾਈ ਨੂੰ ਸਾਬਤ ਕਰਨ ਲਈ ਤਰਕ ਅਤੇ ਦਲੀਲ ਵਿੱਚ ਯਕੀਨ ਰੱਖਦਾ ਸੀ ਅਤੇ ਇਸ ਦੀ ਜ਼ੋਰਦਾਰ ਵਕਾਲਤ ਵੀ ਕਰਦਾ ਸੀ। ਉਸਨੇ ਸਾਲ 1591 ਵਿੱਚ ਆਪਣੀ ਇੱਕ ਪੁਸਤਕ ਵਿੱਚ ਲਿਖਿਆ, "ਜਿਹੜਾ ਵੀ ਦਾਰਸ਼ਿਕ ਬਣਨਾ ਚਾਹੁੰਦਾ ਹੈ ਉਸਨੂੰ ਸਭ ਤੋਂ ਪਹਿਲਾਂ ਸਭਨਾਂ ਵਿਚਾਰਾਂ ਉੱਪਰ ਕਿੰਤੂ-ਪ੍ਰੰਤੂ ਕਰਨਾ ਚਾਹੀਦਾ ਹੈ। ਉਸਨੂੰ ਕਿਸੇ ਵੀ ਵਾਦ-ਵਿਵਾਦ ਅੰਦਰ ਵੱਖ-ਵੱਖ ਦਲੀਲਾਂ ਸੁਣਨ ਅਤੇ ਹੱਕ ਤੇ ਵਿਰੋਧ ਵਿੱਚ ਦਿੱਤੀਆਂ ਉੱਪਰ ਵਿਚਾਰ ਕਰਨ ਤੋਂ ਬਿਨ੍ਹਾਂ ਆਪਣੀ ਪੱਕੀ ਰਾਇ ਨਹੀਂ ਬਣਾਉਣੀ ਚਾਹੀਦੀ। ਉਸਨੂੰ ਸਿਰਫ ਸੁਣੀ-ਸੁਣਾਈ ਗੱਲ ਉੱਪਰ ਭਰੋਸਾ ਕਰਕੇ ਜਾਂ ਬਹੁ-ਗਿਣਤੀ ਦੀ ਰਾਇ ਦੇ ਆਧਾਰ 'ਤੇ ਕਦੇ ਵੀ ਆਪਣਾ ਮਨ ਨਹੀਂ ਬਣਾਉਣਾ ਚਾਹੀਦਾ। ਸਗੋਂ ਉਸਨੂੰ ਇੱਕ ਜੀਵੰਤ ਸਿਧਾਂਤ ਦੀ ਸੇਧ ਮੁਤਾਬਕ ਚਲਣਾ ਚਾਹੀਦਾ ਹੈ, ਜਿਹੜਾ ਹਕੀਕਤ ਅਤੇ ਸਚਾਈ ਨਾਲ ਮੇਲ ਖਾਂਦਾ ਹੋਵੇ ਅਤੇ ਤਰਕ ਦੀ ਕਸੌਟੀ 'ਤੇ ਖਰਾ ਉਤਰਦਾ ਹੋਵੇ।"

ਬਰੂਨੋ ਨੂੰ ਤਫਤੀਸ਼ੀ ਸੂਹੀਆਂ ਵੱਲੋਂ ਇਸ ਲਈ ਖੰਭੇ ਨਾਲ ਬੰਨ੍ਹ ਕੇ ਜਿਉਂਦੇ ਸਾੜਿਆ ਗਿਆ ਕਿ ਉਹ ਕਾਪਰਨੀਕਸ ਦੇ 'ਸੂਰਜੀ ਕੇਂਦਰਕ ਬ੍ਰਹਿਮੰਡ' ਦੇ ਵਿਚਾਰਾਂ ਦੀ ਵਕਾਲਤ ਕਰਦਾ ਸੀ ਅਤੇ ਉਹ ਧਰਤੀ ਵਰਗੇ ਹੋਰ ਅਨੰਤ ਵਸਦੇ ਸੰਸਾਰਾਂ ਵਿੱਚ ਯਕੀਨ ਰੱਖਦਾ ਸੀ। ਇਹ ਕਾਪਰਨੀਕਸ ਹੀ ਸੀ ਜਿਸ ਨੇ ਇਹ ਇਨਕਲਾਬੀ ਮਨੌਤ ਪੇਸ਼ ਕੀਤੀ ਕਿ ਸਾਰੇ ਗੋਲਾਕਾਰ ਪਿੰਡ ਸੂਰਜੀ ਕੇਂਦਰ ਦੁਆਲੇ ਘੁੰਮਦੇ ਹਨ। ਇਸ ਲਈ ਸੂਰਜ ਹੀ ਬ੍ਰਹਿਮੰਡ ਦਾ ਕੇਂਦਰ ਹੈ। ਇਸਦੀ ਪੁਸ਼ਟੀ ਗੈਲੀਲੀਓ ਦੀਆਂ ਖੋਜਾਂ ਰਾਹੀਂ ਹੋਈ। ਉਸਨੇ ਦਿਖਾਇਆ ਕਿ ਪ੍ਰਿਥਵੀ ਤਾਂ ਸੂਰਜ ਦੁਆਲੇ ਅਤੇ ਆਪਣੇ ਧੁਰੇ ਦੁਆਲੇ ਘੁੰਮਣ ਵਾਲੇ ਗ੍ਰਹਿਆਂ ਵਰਗਾ ਹੀ ਇੱਕ ਗ੍ਰਹਿ ਹੈ। ਬਰੂਨੋ ਦੀਆਂ ਲਿਖਤਾਂ ਵਿੱਚ ਭਾਵੇਂ ਕਾਪਰਨੀਕਸਵਾਦ ਦੀ ਵਕਾਲਤ ਕੀਤੀ ਗਈ ਦਿਸਦੀ ਹੈ ਪਰ ਉਹ ਤਾਰਾ ਵਿਗਿਆਨੀ ਨਹੀਂ ਸੀ। ਉਂਝ ਉਸਨੇ ਵਿਗਿਆਨ ਦੇ ਆਧਾਰ ਨੂੰ ਵਿਸ਼ਾਲ ਅਤੇ ਮਜਬੂਤ ਬਣਾਉਣ ਲਈ ਇੱਕ ਨਿਸ਼ਚਿਤ ਭੂਮਿਕਾ ਨਿਭਾਈ। ਉਸਨੇ ਕੁਦਰਤ ਵਿਗਿਆਨੀਆਂ ਅਤੇ ਦਾਰਸ਼ਨਿਕਾਂ ਨੂੰ ਕਾਪਰਨੀਕਸ ਦੇ ਸਿਧਾਂਤਾਂ ਦੀਆਂ ਦੂਰ ਰਸ ਅਰਥ-ਸੰਭਾਵਨਾਵਾਂ ਪ੍ਰਤੀ ਸੋਚਣ ਲਈ ਮਜਬੂਰ ਕੀਤਾ ਜਿਸਨੇ ਅਜੋਕੇ ਵਿਗਿਆਨ ਦੇ ਬੂਹੇ 'ਤੇ ਦਸਤਕ ਦੇਣ ਵਿੱਚ ਮਦਦ ਕੀਤੀ।

ਬਰੂਨੋ ਨੇ ਸਭ ਕਿਸਮ ਦੇ ਰੂੜੀਵਾਦ ਨੂੰ ਚੁਣੌਤੀ ਦਿੱਤੀ। ਭਾਵੇਂ ਉਸਨੇ ਆਪਣੀ ਜ਼ਿੰਦਗੀ ਦਾ ਬਹੁਤਾ ਹਿੱਸਾ ਦੁਸ਼ਮਣ ਤੇ ਵਿਰੋਧੀ ਮੁਲਕਾਂ ਅੰਦਰ ਇੱਧਰ-ਉੱਧਰ ਘੁੰਮ ਫਿਰ ਕੇ ਹੀ ਗੁਜਾਰਿਆਂ, ਫਿਰ ਵੀ ਉਸਨੇ 20 ਦੇ ਲਗਭਗ ਪੁਸਤਕਾਂ ਲਿਖੀਆਂ। ਉਹ ਸ਼ਬਦ-ਸ਼ਾਸਤਰ ਵਿੱਚ ਰੁਚੀ ਰੱਖਦਾ ਸੀ। ਉਸਨੂੰ ਇੱਕ ਮੋਢੀ ਸ਼ਬਦਾਰਥ-ਵਿਗਿਆਨੀ ਵੀ ਕਿਹਾ ਜਾ ਸਕਦਾ ਹੈ। ਬਰੂਨੋ ਦੇ ਬ੍ਰਹਿਮੰਡ-ਵਿਗਿਆਨ

ਬਾਰੇ ਵਿਚਾਰ ਉਸ ਦੀਆਂ ਤਿੰਨ ਲਿਖਤਾਂ ਵਿੱਚ ਦਰਜ ਹਨ।

1. ਬੁੱਧਵਾਰ ਰਾਤਰੀ ਭੋਜ,

2. ਕਾਰਨ ਸਿਧਾਂਤ ਤੇ ਏਕਤਾ ਬਾਰੇ,

3. ਅਸੀਮ ਬ੍ਰਹਿਮੰਡ ਤੇ ਅਨੰਤ ਸੰਸਾਰਾਂ ਬਾਰੇ।

'ਬੁੱਧਵਾਰੀ ਰਾਤਰੀ ਭੋਜ' ਵਿੱਚ ਬਰੂਨੋ ਨੇ ਕਾਪਰਨੀਕਸ ਦੇ ਸੂਰਜੀ ਕੇਂਦਰਕ ਬ੍ਰਹਿਮੰਡ ਵਿਚਾਰਾਂ ਦੀ ਵਕਾਲਤ ਕੀਤੀ ਹੈ। 'ਕਾਰਨ, ਸਿਧਾਂਤ ਤੇ ਏਕਤਾ ਬਾਰੇ' ਵਿਚ ਉਸਨੇ ਲਿਖਿਆ ਹੈ, ਇਸ ਸਮੁੱਚੇ ਭੂ-ਮੰਡਲ ਦੀ, ਇਸ ਤਾਰੇ ਦੀ ਕਿਉਂਕਿ ਨਾ ਮੌਤ ਅਤੇ ਨਾ ਹੀ ਤਬਾਹੀ ਹੋ ਸਕਦੀ ਹੈ ਅਤੇ ਵਿਨਾਸ਼ ਕੁਦਰਤ ਵਿੱਚ ਕਿਤੇ ਵੀ ਸੰਭਵ ਨਹੀਂ ਹੈ, ਇਸ ਲਈ ਇਹ ਭੂ-ਮੰਡਲ ਆਪਣੇ ਸਭ ਅੰਸ਼ਾਂ ਦੀ ਅਦਲਾ-ਬਦਲੀ ਅਤੇ ਰੂਪਾਂਤਰਣ ਰਾਹੀਂ ਸਮੇਂ-ਸਮੇਂ ਸਿਰ ਆਪਣੇ ਆਪ ਨੂੰ ਨਵਿਆਉਂਦਾ ਰਹਿੰਦਾ ਹੈ। ਨਿਰੋਲ ਅਮੂਰਤ 'ਉਪਰ-ਹੇਠਾਂ' ਕੁਝ ਵੀ ਨਹੀਂ ਹੁੰਦਾ (ਜਿਵੇਂ ਕਿ ਅਰਸਤੂ ਦੀ ਸਿੱਖਿਆ ਪ੍ਰਚਲਿਤ ਸੀ) ਸਗੋਂ ਕਿਸੇ ਵਸਤੂ ਦੀ ਸਥਿਤੀ ਦੂਜੀਆਂ ਵਸਤੂਆਂ ਦੀ ਸਥਿਤੀ ਦੇ ਤੁਲਨਾਤਮਕ ਹੀ ਹੁੰਦੀ ਹੈ। ਸਾਰੇ ਬ੍ਰਹਿਮੰਡ ਅੰਦਰ ਹਰ ਜਗ੍ਹਾ ਲਗਾਤਾਰ ਸਾਪੇਖ ਪਰਿਵਰਤਨ ਹੁੰਦਾ ਰਹਿੰਦਾ ਹੈ ਅਤੇ ਨਿਰੀਖਕ ਹਮੇਸ਼ਾ ਕੇਂਦਰ ਵਿਚ ਹੁੰਦਾ ਹੈ। ਆਪਣੀ ਲਿਖਤ 'ਅਸੀਮ ਬ੍ਰਹਿਮੰਡ ਤੇ ਅਨੰਤ ਸੰਸਾਰ' ਵਿਚ ਬਰੂਨੋ ਨੇ ਦਲੀਲ ਦਿੱਤੀ ਹੈ ਕਿ, ਬ੍ਰਹਿਮੰਡ ਅਸੀਮ ਹੈ। ਇਸ ਅੰਦਰ ਅਨੰਤ ਸੰਸਾਰ ਹਨ ਅਤੇ ਇਨ੍ਹਾਂ ਅਨੰਤ ਸੰਸਾਰਾਂ ਉੱਪਰ ਸੂਝਵਾਨ ਜੀਵਾਂ ਦੀ ਹੋਂਦ ਹੈ।

ਜੀਓਰ ਡੈਨੋ ਦਾ ਅਸਲੀ ਨਾਮ ਫਿਲੀਪੋ ਬਰੂਨੋ ਸੀ। ਉਸਦੇ ਫੌਜੀ ਪਿਤਾ ਜੀਓਵੈਲੀ ਬਰੂਨੋ ਨੇ ਉਸਨੂੰ ਨੇਪਲਜ਼ ਦੇ 'ਸੇਂਟ ਡੋਮੀਨੀਕੋ ਮੱਠ' ਵਿਚ ਦਾਖਲ ਕਰਵਾ ਦਿੱਤਾ। ਇਹ ਇੱਕ ਮਹਾਨ ਮੱਠ ਸੀ ਜਿੱਥੇ ਕਿਸੇ ਸਮੇਂ ਇਟਲੀ ਦਾ ਵਿਦਵਾਨ ਦਾਰਸ਼ਨਿਕ ਤੇ ਅਧਿਆਤਮਵਾਦੀ ਸੇਂਟ ਥਾਮਸ ਏਕਨਜ਼ (1225-1274) ਰਿਹਾ ਕਰਦਾ ਸੀ ਅਤੇ ਪੜ੍ਹਾਇਆ ਕਰਦਾ ਸੀ। ਬਰੂਨੋ ਦੇ ਮੱਠ ਵਿਚ ਸ਼ਾਮਲ ਹੋਣ ਤੋਂ ਬਾਅਦ ਉਸਦਾ ਨਾਮ ਜਿਅਰਡੈਨੋ ਪੈ ਗਿਆ। ਸਾਲ 1572 ਵਿੱਚ ਉਸਨੂੰ ਪਾਦਰੀ ਨਿਯੁਕਤ ਕਰ ਦਿੱਤਾ ਗਿਆ। ਇਸ ਡੋਮੀਨੀਕਨ ਮੱਤ ਦਾ ਮੁੱਖ ਉਦੇਸ਼ ਪ੍ਰਚਾਰ ਅਤੇ ਸਿੱਖਿਆ ਸੀ। ਇਸ ਦੇ ਪ੍ਰਚਾਰਕ ਰੂੜੀਵਾਦ ਦੇ ਪ੍ਰਮੁੱਖ ਮੁੱਦਈ ਸਨ। ਇਸ ਮੱਤ ਦੀ ਤਫਤੀਸ਼ੀ ਸੂਹੀਆ ਪ੍ਰਣਾਲੀ ਰਸਮੀ ਤੌਰ 'ਤੇ ਪੋਪ ਗਰੇਗਰੀ ਵੱਲੋਂ ਸਾਲ 1231 ਵਿੱਚ ਕਾਇਮ ਕੀਤੀ ਗਈ ਸੀ। ਇਸਦਾ ਮੁੱਖ ਮੰਤਵ ਵਧ ਰਹੇ 'ਨਾਸਤਿਕਤਾ ਦੇ ਖ਼ਤਰੇ' ਦਾ ਮੁਕਾਬਲਾ ਕਰਨਾ ਸੀ। ਤਫਤੀਸ਼ੀ ਸੂਹੀਏ, ਪੋਪ ਦੁਆਰਾ ਵਿਸ਼ੇਸ਼ ਤੌਰ 'ਤੇ ਨਿਯੁਕਤ ਕੀਤੇ ਜਾਂਦੇ ਸਨ। ਉਨ੍ਹਾਂ ਦੇ ਹੱਥ ਵਿੱਚ ਕਾਫੀ ਤਾਕਤ ਹੁੰਦੀ ਸੀ। ਸਾਲ 1252 ਵਿੱਚ ਤਸ਼ੱਦਦ ਦੀ ਵਰਤੋਂ ਜਾਇਜ਼ ਕਰਾਰ ਦੇ ਦਿੱਤੀ ਗਈ। ਮੁਕੱਦਮੇ ਗੁਪਤ ਤੌਰ 'ਤੇ ਚਲਾਏ ਜਾਂਦੇ ਸਨ। ਜਿਹੜੇ ਵਿਅਕਤੀ ਆਪਣਾ ਦੋਸ਼ ਸਵੀਕਾਰ ਕਰ ਲੈਂਦੇ ਸਨ ਤਫਤੀਸ਼ੀ ਸੂਹੀਏ ਉਨ੍ਹਾਂ ਤੋਂ ਪਸ਼ਚਾਤਾਪ ਕਰਵਾਉਂਦੇ ਸਨ ਅਤੇ ਮੁਆਫ਼ੀ ਮੰਗਵਾਉਂਦੇ ਸਨ।

ਜਿਹੜੇ ਆਪਣਾ ਦੋਸ਼ ਸਵੀਕਾਰ ਨਹੀਂ ਸੀ ਕਰਦੇ ਉਨ੍ਹਾਂ ਨੂੰ ਜੇਲ੍ਹ ਵਿੱਚ ਡੱਕ ਦਿੱਤਾ ਜਾਂਦਾ ਸੀ ਤੇ ਜਿਉਂਦਿਆਂ ਨੂੰ ਸਾੜ ਦਿੱਤਾ ਜਾਂਦਾ ਸੀ। ਬਰੂਨੋ ਆਪਣੇ ਵਿਦਿਆਰਥੀ ਜੀਵਨ ਵਿੱਚ ਵੀ ਆਪਣੇ ਮੌਲਿਕ ਵਿਚਾਰਾਂ ਕਰਕੇ ਅਤੇ ਪਰੰਪਰਾਗਤ ਅਧਿਆਤਮਕ ਸਿਧਾਂਤਾਂ ਦੀ ਬੇਬਾਕ ਆਲੋਚਨਾ ਕਰਨ ਕਰਕੇ ਖਾਸਾ ਚਰਚਿਤ ਸੀ। ਸਾਲ 1576 ਵਿਚ ਉਸਨੂੰ ਤਫਤੀਸ਼ੀ ਸੂਹੀਆਂ ਵੱਲੋਂ ਰਸਮੀ ਤੌਰ 'ਤੇ ਨਾਸਤਿਕਤਾ ਦਾ ਦੋਸ਼ੀ ਠਹਿਰਾਇਆ ਗਿਆ। ਉਹ ਗ੍ਰਿਫਤਾਰੀ ਤੋਂ ਬਚਣ ਲਈ ਨੇਪਲਜ਼ ਨੂੰ ਛੱਡ ਕੇ ਰੋਮ ਚਲਾ ਗਿਆ ਪਰ ਉਸਦੇ ਵਿਚਾਰਾਂ ਵਿੱਚ ਕੋਈ ਤਬਦੀਲੀ ਨਾ ਆਈ। ਇਸ ਲਈ ਉਸ ਵਿਰੁੱਧ ਦੋਸ਼ ਮੁੜ ਨਵੇਂ ਸਿਰਿਓਂ ਮੜ੍ਹ ਦਿੱਤੇ ਗਏ। ਇਸ ਮੌਕੇ ਉਸਨੇ 'ਡੋਮੀਨੀਕੀਨ' ਨਾਲੋਂ ਆਪਣਾ ਨਾਤਾ ਤੋੜ ਲਿਆ ਅਤੇ ਰੋਮ ਸ਼ਹਿਰ ਵੀ ਛੱਡ ਦਿੱਤਾ। ਬਰੂਨੋ ਇਟਲੀ, ਫਰਾਂਸ, ਇੰਗਲੈਂਡ ਅਤੇ ਜਰਮਨੀ ਸਾਰੇ ਘੁੰਮਿਆ।

ਫਰਾਂਸ ਵਿੱਚ ਉਸਨੂੰ ਰਾਜਾ ਹੈਨਰੀ-3 (1551 -89) ਨੇ ਥਾਪਣਾ ਦਿੱਤੀ ਜਿਸ ਨੇ ਉਸਦੀ ਕਾਲਜ ਆਫ ਫਰਾਂਸ ਵਿੱਚ ਨਿਯੁਕਤੀ ਕੀਤੀ। ਬਰੂਨੋ ਸਾਲ 1583 ਵਿੱਚ ਲੰਦਨ ਪਹੁੰਚਿਆ ਅਤੇ ਉੱਥੇ ਤਿੰਨ ਸਾਲ ਤੱਕ ਰਿਹਾ। ਇੰਗਲੈਂਡ ਵਿੱਚ ਉਸਦੀ ਠਹਿਰ ਉਸ ਦੇ ਜੀਵਨ ਦੇ ਸਭ ਤੋਂ ਵੱਧ ਸਫਲ ਸਮਿਆਂ ਵਿਚੋਂ ਇੱਕ ਸੀ। ਇੱਥੇ ਉਸਨੇ ਪਹਿਲੀ ਵਾਰ ਆਪਣੇ ਦਾਰਸ਼ਨਿਕ ਵਿਚਾਰਾਂ ਦੀ ਵਿਸਥਾਰਤ ਵਿਆਖਿਆ ਵਾਲੀਆਂ ਤਿੰਨ ਪੁਸਤਕਾਂ ਇਟਲੀ ਦੀ ਭਾਸ਼ਾ ਵਿੱਚ ਲਿਖੀਆਂ। ਵਿਲਿਅਮ ਗਿਲਗਰਟ (1544 – 1603) ਅਤੇ ਥਾਮਸ ਹੈਰੀਅਟ (1560 – 1621) ਵਰਗੇ ਉੱਘੇ ਵਿਗਿਆਨੀ ਬਰੂਨੋ ਦੇ ਬ੍ਰਹਿਮੰਡੀ ਵਿਚਾਰਾਂ ਦੇ ਮੋਢੀ ਹਿਮਾਇਤੀ ਬਣ ਗਏ। ਗਿਲਗਰਟ ਨੇ ਬਰੂਨੋ ਦੇ ਬ੍ਰਹਿਮੰਡੀ ਵਿਚਾਰਾਂ ਦੀ ਰੋਸ਼ਨੀ ਵਿੱਚ ਪਹਿਲੀ ਮਹਾਨ ਵਿਗਿਆਨਕ ਕਿਰਤ 'ਚੁੰਬਕ, ਚੰਬਕੀ ਵਸਤਾਂ ਤੇ ਮਹਾਨ

ਧਰਤ-ਚੁੰਬਕ' ਸਾਲ 1600 ਵਿੱਚ ਛਪਵਾਈ। ਹੈਰੀਅਟ ਨੇ ਸਾਲ 1608 ਵਿੱਚ ਬਰੂਨੋ ਦੇ ਅਸੀਮ ਬ੍ਰਹਿਮੰਡ ਵਿਚਾਰਾਂ ਉੱਪਰ ਬਹਿਸ ਕਰਨ ਲਈ ਜੋਹਨ ਕੈਪਲਰ (1571 - 1630) ਨਾਲ ਪੱਤਰ-ਵਿਵਹਾਰ ਕੀਤਾ।

ਸਾਲ 1591 ਵਿੱਚ ਬਰੂਨੋ ਜੁਆਨੋ-ਮੋਸੀਨੀਗੋ ਨਾਂ ਦੇ ਪਾਦਰੀ ਦੇ ਸੱਦੇ 'ਤੇ ਇਟਲੀ ਵਾਪਸ ਆ ਗਿਆ। ਕਿਸੇ ਨਾ ਕਿਸੇ ਤਰ੍ਹਾਂ ਮੋਸੀਨੀਗੋ ਨੇ ਉਸਨੂੰ ਵੀਨਸ ਵਿੱਚ ਤਫਤੀਸ਼ੀ ਸੂਹੀਆਂ ਅੱਗੇ ਦੋਸ਼ੀ ਠਹਿਰਾ ਦਿੱਤਾ ਅਤੇ ਬਰੂਨੋ ਨੂੰ ਸਾਲ 1592 ਵਿੱਚ ਗ੍ਰਿਫਤਾਰ ਕਰ ਲਿਆ ਗਿਆ। ਫਿਰ ਉਸ ਨੂੰ ਰੋਮ ਵਿੱਚ ਤਫਤੀਸ਼ੀ ਸੂਹੀਆਂ ਦੇ ਹਵਾਲੇ ਕਰ ਦਿੱਤਾ ਗਿਆ ਅਤੇ ਜੇਲ੍ਹ ਵਿੱਚ ਸੁੱਟ ਦਿੱਤਾ ਗਿਆ। 7 ਸਾਲਾਂ ਦੇ ਮੁਕੱਦਮੇ ਤੋਂ ਬਾਅਦ ਤਫਤੀਸ਼ੀ ਸੂਹਿਆਂ ਨੇ 20 ਜਨਵਰੀ 1600 ਨੂੰ ਆਪਣਾ ਫੈਸਲਾ ਸੁਣਾਇਆ। ਸਜਾ ਸੁਣਾਉਣ ਤੋਂ ਬਾਅਦ ਵੀ ਉਸਨੂੰ ਪਸ਼ਚਾਤਾਪ ਕਰਨ ਅਤੇ ਮੁਆਫ਼ੀ ਮੰਗਣ ਲਈ 8 ਦਿਨ ਦਿੱਤੇ ਗਏ ਪਰ ਉਹ ਫਿਰ ਵੀ ਨਹੀਂ ਝੁਕਿਆ। 16 ਫਰਵਰੀ 1600 ਨੂੰ ਬਰੂਨੋ ਨੂੰ ਰੋਮ ਵਿੱਚ ਖੰਭੇ ਨਾਲ ਬੰਨ੍ਹ ਕੇ ਜਿਉਂਦੇ ਨੂੰ ਸਾੜ ਦਿੱਤਾ ਗਿਆ। ਮਰਦੇ ਦਮ ਤਕ ਬਰੂਨੋ ਬਾਗੀ ਰਿਹਾ। 98145 35005

---

**ਪੰਨਾ 31 ਦਾ ਬਾਕੀ** ਦਾ ਬਰਾਬਰ ਦਬਾ ਬਣਿਆ ਰਹੇ।

ਜਿੰਨਾਂ ਮੁਲਕਾਂ ਨੇ ਵੀ ਰਿਸ਼ਵਤ ਉੱਤੇ ਕਾਬੂ ਪਾਇਐ, ਉਨਾਂ ਨੇ ਲੰਮੀਆਂ ਘਾਲਣਾਵਾਂ ਘਾਲੀਆਂ ਹਨ। ਇਹ ਕੰਮ, ਕਿਸੇ ਛੁੱਟੀ ਵਾਲੇ ਦਿਨ 'ਕੁਰਪਸ਼ਨ ਵਿਰੋਧੀ' ਮੀਟਿੰਗ ਕਰਨ ਜਾਂ ਰਿਸ਼ਵਤਖੋਰ ਦੀ ਖਬਰ ਲੁਆਉਣ ਨਾਲ ਸਿਰੇ ਲੱਗਣ ਵਾਲਾ ਨਹੀਂ। ਜੋ ਵੀ ਇਸ ਵਬਾ ਖਿਲਾਫ, ਮਨੋਂ ਲੜਨਾ ਚਾਹੁੰਦੈ, ਉਸ ਨੂੰ ਸਮਝਣਾ ਪੈਣੈ ਕਿ ਇਹ ਚਾਰ ਸੌ ਮੀਟਰ ਦੀ ਦੌੜ ਨਹੀਂ -ਮੈਰਾਥਨ ਹੈ, ਲਮਕਵੀਂ ਹੈ। ਇਸ ਲੜਾਈ ਨੂੰ ਸਿਰੇ ਲਾਉਣ ਲਈ ਲਈ **ਰਿਸ਼ਵਤ** ਤੋਂ ਪੀੜਤ ਲੋਕਾਂ ਨੂੰ ਨਾਲ ਲੈਣਾ ਪੈਣਾ ਹੈ।

ਸਿਆਸੀ ਮਾਹਿਰਾਂ ਲਈ ਵੀ ਸੁਆਲ ਹੈ ਕਿ ਉਨਾਂ ਨੇ **ਰਿਸ਼ਵਤ** ਖਿਲਾਫ ਲੜਾਈ ਨੂੰ, **ਲੁੱਟ ਖਿਲਾਫ** ਲੜਾਈ ਨਾਲ ਕਿਵੇਂ ਸੰਜੋਣਾ ਹੈ। - gondarasa@yahoo.com

Sources:
- Journal of Humanities and Social Sciences, vol. 18 Issue 5
- Corruption Around the World. IMF Working Paper WP /98/63

## ਬਾਪੂ ਹਰਚੇਤਨ ਸਿੰਘ ਦਾ ਖੋਜ ਕਾਰਜਾਂ ਲਈ ਸੀ.ਐਮ.ਸੀ. ਲੁਧਿਆਣਾ ਨੂੰ ਮ੍ਰਿਤਕ ਸਰੀਰ ਪ੍ਰਦਾਨ ਕੀਤਾ ਅਤੇ ਆਯੋਜਿਤ ਕੀਤਾ ਸਤਿਕਾਰ ਸਮਾਗਮ



ਤਰਕਸ਼ੀਲ ਆਗੂ ਦਲਬੀਰ ਕਟਾਣੀ ਦੀ ਜੀਵਨ ਸਾਥਣ ਸੁਰਿੰਦਰ ਕੌਰ ਦੇ ਮਰਹੂਮ ਪਿਤਾ ਹਰਚੇਤਨ ਸਿੰਘ, ਹੈਬੋਵਾਲ ਕਲਾਂ, ਦਾ ਉਹਨਾਂ ਦੀ ਮੌਤ ਉਪਰੰਤ ਮ੍ਰਿਤਕ ਸਰੀਰ ਡਾਕਟਰੀ ਖੋਜ ਕਾਰਜਾਂ ਲਈ ਸੀ.ਐਮ.ਸੀ. ਲੁਧਿਆਣਾ ਦੇ ਅਨੌਟਮੀ ਵਿਭਾਗ ਦੇ ਡਾਕਟਰ ਕੈਲਾਸ਼ ਅਤੇ ਕੁਆਰਡੀਨੇਟਰ ਅਨਿਲ ਜੀ ਨੂੰ ਸੌਂਪਿਆ ਗਿਆ। ਮ੍ਰਿਤਕ ਸਰੀਰ ਪ੍ਰਾਪਤ ਕਰਨ ਉਪਰੰਤ ਡਾਕਟਰਾਂ ਵੱਲੋਂ ਹਰਚੇਤਨ ਸਿੰਘ ਜੀ ਦੇ ਵੱਡੇ ਭਰਾ ਧਨਵੰਤ ਸਿੰਘ ਸਮੇਤ ਸਮੁੱਚੇ ਪਰਿਵਾਰਕ ਮੈਂਬਰਾਂ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਧੰਨਵਾਦ ਕੀਤਾ ਗਿਆ। ਇਸ ਮੌਕੇ ਕਟਾਣੀ ਜੀ ਦਾ ਬੇਟਾ ਅਸ਼ਵੀਰ ਸਿੰਘ, ਬੇਟੀ ਮਨਿੰਦਰ ਕੌਰ ਅਤੇ ਹੋਰ ਰਿਸ਼ਤੇਦਾਰ ਹਾਜ਼ਰ ਸਨ। ਜ਼ੋਨ ਮੁਖੀ ਜਸਵੰਤ ਜੀਰਖ ਨੇ ਸੰਬੋਧਨ ਕੀਤਾ। ਰਜਿੰਦਰ ਜੰਡਿਆਲੀ ਨੇ ਵੀ ਵਿਚਾਰ ਸਾਂਝੇ ਕੀਤੇ। ਜ਼ੋਨ ਵਿੱਤ ਮੁਖੀ ਆਤਮਾ ਸਿੰਘ ਨੇ ਸਭ ਦਾ ਧੰਨਵਾਦ ਕੀਤਾ। ਇਸ ਮੌਕੇ ਲੁਧਿਆਣਾ ਇਕਾਈ ਮੁਖੀ ਬਲਵਿੰਦਰ ਸਿੰਘ ਸਮੇਤ ਨਿਰਮਲ ਸਿੰਘ, ਦਲਜੀਤ ਸਿੰਘ, ਜਰਨੈਲ ਸਿੰਘ ਅਤੇ ਕੋਹਾੜਾ ਇਕਾਈ ਤੋਂ ਗੁਰਦੀਪ ਮਾਛੀਵਾੜਾ, ਜਰਨੈਲ ਸਿੰਘ ਹਾਜ਼ਰ ਸਨ।

**ਸਤਿਕਾਰ ਸਮਾਗਮ** : ਬਾਪੂ ਹਰਚੇਤਨ ਸਿੰਘ ਦਾ ਸਤਿਕਾਰ ਸਮਾਗਮ ਬਿਨ੍ਹਾਂ ਕਿਸੇ ਧਾਰਮਿਕ ਰਸਮਾਂ ਤੋਂ ਕੀਤਾ ਗਿਆ। ਸੂਬਾਈ ਆਗੂ ਰਜਿੰਦਰ ਭਦੌੜ ਨੇ ਸੰਬੋਧਨ ਕਰਦਿਆਂ ਪਰਿਵਾਰ ਦੇ ਫੈਸਲੇ ਦੀ ਪ੍ਰਸ਼ੰਸਾ ਕੀਤੀ ਅਤੇ ਸੁਸਾਇਟੀ ਦੀ ਸਮਝ ਲੋਕਾਂ ਨਾਲ ਸਾਂਝੀ ਕੀਤੀ। ਜਸਵੰਤ ਜੀਰਖ ਜੀ ਨੇ ਵੀ ਸੰਬੋਧਨ ਕੀਤਾ। ਸੀ.ਐਮ.ਸੀ. ਤੋਂ ਵਿਸ਼ੇਸ਼ ਤੌਰ 'ਤੇ ਪੁੱਜੇ ਡਾ. ਕੈਲਾਸ਼ ਨੇ ਪਰਿਵਾਰ ਦਾ ਧੰਨਵਾਦ ਕਰਦਿਆਂ ਸਰੀਰ ਪ੍ਰਦਾਨ ਸੰਬੰਧੀ ਵਿਗਿਆਨਕ ਜਾਣਕਾਰੀ ਸਾਂਝੀ ਕੀਤੀ। ਬਾਪੂ ਹਰਚੇਤਨ ਸਿੰਘ ਦੀ ਦੋਹਤਰੀ ਮਨਿੰਦਰ ਕੌਰ ਨੂੰ ਸਮੁੱਚੇ ਪਰਿਵਾਰ ਦੇ ਨਾਮ ਸਨਮਾਨ ਪੱਤਰ ਦੇ ਕੇ ਸਨਮਾਨਿਆ। ਮਨਿੰਦਰ ਕੌਰ ਨੇ ਆਪਣੇ ਜ਼ਜਬਾਤ ਸਾਂਝੇ ਕੀਤੇ। ਸਟੇਜ ਸੰਚਾਲਨ ਰਜਿੰਦਰ ਜੰਡਿਆਲੀ ਨੇ ਕੀਤਾ। ਆਤਮਾ ਸਿੰਘ ਜੀ ਨੇ ਹਾਜ਼ਰੀਨ ਦਾ ਧੰਨਵਾਦ ਕੀਤਾ। ਇਸ ਮੌਕੇ ਜਮਹੂਰੀ ਅਧਿਕਾਰ ਸਭਾ ਦੇ ਸੂਬਾ ਮੀਤ ਪ੍ਰਧਾਨ ਪ੍ਰੋ. ਏ.ਕੇ. ਮਲੇਰੀ, ਇਕਾਈ ਲੁਧਿਆਣਾ ਦੇ ਆਗੂ ਬਲਵਿੰਦਰ ਸਿੰਘ, ਨਿਰਮਲ ਸਿੰਘ, ਇਕਾਈ ਕੋਹਾੜਾ ਤੋਂ ਗੁਰਦੀਪ ਸਿੰਘ, ਮਨਜੀਤ ਘਣਗਸ, ਸੁਧਾਰ ਤੋਂ ਕਰਨੈਲ ਸਿੰਘ, ਮਾਲੇਰਕੋਟਲਾ ਇਕਾਈ ਤੋਂ ਮੋਹਨ ਬੰਡਲਾ ਆਦਿ ਕਈ ਸ਼ਖਸੀਅਤਾਂ ਹਾਜ਼ਰ ਸਨ। **-ਜਸਵੰਤ ਜੀਰਖ**

# ਭਵਿੱਖ ਦੇ ਸਿਤਾਰੇ

ਚੌਥੀ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿੱਚ ਮਿਡਲ ਤੇ ਸੈਕੰਡਰੀ ਵਿਭਾਗਾਂ ਵਿੱਚ ਪੰਜਾਬ ਪੱਧਰ 'ਤੇ ਮੋਹਰੀ ਸਥਾਨ ਪ੍ਰਾਪਤ ਕਰਨ ਵਾਲੇ ਹੋਣਹਾਰ ਵਿਦਿਆਰਥੀਆਂ ਨੂੰ ਉਤਸ਼ਾਹਿਤ ਕਰਨ ਲਈ ਇਹ ਨਵਾਂ ਕਾਲਮ ਸ਼ੁਰੂ ਕੀਤਾ ਗਿਆ ਹੈ। ਇੰਨ੍ਹਾਂ ਵਿਦਿਆਰਥੀਆਂ ਦੇ ਮਨਾਂ ਦੀ ਪ੍ਰਵਾਜ਼ ਤੇ ਅੱਗੇ ਵਧਣ ਦੀ ਇੱਛਾ ਦਰਸਾਉਂਦੇ ਵਿਚਾਰ ਪ੍ਰੇਰਨਾ ਤੇ ਸਬਕ ਹਨ। ... ਅਦਾਰਾ

## ਚੇਤਨਾ ਪ੍ਰੀਖਿਆ : ਮੇਰਾ ਮਾਣ

ਇੱਕ ਦਿਨ ਸਾਡੇ ਸਕੂਲ ਗੜ੍ਹਸ਼ੰਕਰ ਤੋਂ ਤਰਕਸ਼ੀਲ ਸੁਸਾਇਟੀ ਦੇ ਆਗੂ ਸਾਹਿਬਾਨ ਆਏ। ਸਵੇਰ ਦੀ ਸਭਾ ਵਿੱਚ ਉਨ੍ਹਾਂ ਸਾਨੂੰ ਹੈਰਾਨ ਕਰ ਦੇਣ ਵਾਲੇ ਜਾਦੂ ਦੇ ਟ੍ਰਿਕ ਵਿਖਾਏ ਤੇ ਦੱਸਿਆ ਕਿ ਜਾਦੂ ਕੋਈ ਚਮਤਕਾਰ ਜਾਂ ਸ਼ਕਤੀ ਨਹੀਂ ਹੁੰਦੀ ਸਗੋਂ ਹੱਥ ਦੀ ਸਫ਼ਾਈ ਹੁੰਦੀ ਹੈ। ਨਾਲ ਹੀ ਉਨ੍ਹਾਂ ਸਾਨੂੰ ਵਹਿਮਾਂ ਭਰਮਾਂ ਤੇ ਭੂਤ ਪ੍ਰੇਤਾਂ ਬਾਰੇ ਖੋਲ੍ਹ ਕੇ ਸਮਝਾਇਆ ਕਿ ਇਨ੍ਹਾਂ ਦੀ ਕੋਈ ਹੋਂਦ ਨਹੀਂ ਹੁੰਦੀ। ਉਨ੍ਹਾਂ ਸਾਨੂੰ ਸੁਸਾਇਟੀ ਵੱਲੋਂ ਲਈ ਜਾਣ ਵਾਲੀ ਚੇਤਨਾ ਪ੍ਰੀਖਿਆ ਬਾਰੇ ਦੱਸਿਆ ਤੇ ਸਾਰੇ ਵਿਦਿਆਰਥੀਆਂ ਨੂੰ ਇਸ ਪ੍ਰੀਖਿਆ ਵਿੱਚ ਹਿੱਸਾ ਲੈਣ ਲਈ ਪ੍ਰੇਰਿਆ।



ਪ੍ਰੀਖਿਆ ਦੇਣ ਲਈ ਜਦ ਸਿਲੇਬਸ ਪੁਸਤਕ ਮੈਨੂੰ ਮਿਲੀ ਤਾਂ ਮੈਨੂੰ ਉਹ ਪੁਸਤਕ ਬਹੁਤ ਪਸੰਦ ਆਈ। ਇਸ ਵਿੱਚ ਸਮੇਂ ਦੀਆਂ ਗੰਭੀਰ ਸਮੱਸਿਆਵਾਂ, ਨਸ਼ੇ, ਪ੍ਰਦੂਸ਼ਣ ਬਾਰੇ ਵਿਸਥਾਰ ਨਾਲ ਪੜ੍ਹਨ ਨੂੰ ਮਿਲਿਆ। ਭਰਮ, ਭੁਲੇਖਿਆਂ ਤੇ ਵਿਗਿਆਨੀਆਂ ਦੇ ਜੀਵਨ ਬਾਰੇ ਵੀ ਪੁਸਤਕ ਤੋਂ ਵਧੀਆ ਜਾਣਕਾਰੀ ਮਿਲੀ। ਪੁਸਤਕ ਪੜ੍ਹ ਕੇ ਬਹੁਤ ਚੰਗਾ ਲੱਗਿਆ। ਮਿਹਨਤ ਕਰਕੇ ਇਸ ਪ੍ਰੀਖਿਆ ਵਿੱਚੋਂ ਸਟੇਟ ਪੱਧਰ 'ਤੇ ਸੈਕੰਡਰੀ ਵਿਭਾਗ ਵਿੱਚ ਦੂਸਰਾ ਸਥਾਨ ਪ੍ਰਾਪਤ ਕਰਕੇ ਮੈਨੂੰ ਬਹੁਤ ਖੁਸ਼ੀ ਹੋਈ। ਮੈਂ ਕੋਸ਼ਿਸ ਕਰਾਂਗਾ ਕਿ ਤਰਕਸ਼ੀਲ ਸੁਸਾਇਟੀ ਨਾਲ ਜੁੜਿਆ ਰਹਾਂ।

**ਜਗਦੀਸ਼ ਚੰਦਰ**
ਸੰਤ ਰਤਨਗਿਰੀ ਗਗਨਦੀਪ ਪਬਲਿਕ ਸਕੂਲ,
ਜੇਜੋਂ ਦੁਆਬਾ ( ਹੁਸ਼ਿਆਰਪੁਰ)

## ਵਧੀਆ ਉਪਰਾਲਾ

ਮੈਂ ਚੌਥੀ ਚੇਤਨਾ ਪ੍ਰੀਖਿਆ ਦੇ ਮਿਡਲ ਵਿਭਾਗ ਵਿੱਚੋਂ ਪੰਜਾਬ ਪੱਧਰ 'ਤੇ ਪਹਿਲਾ ਸਥਾਨ ਹਾਸਲ ਕੀਤਾ ਹੈ। ਮੈਨੂੰ ਇਸ ਪ੍ਰੀਖਿਆ ਬਾਰੇ ਸਾਡੇ ਸਕੂਲ ਦੇ ਹੈੱਡਮਾਸਟਰ ਜਤਿੰਦਰ ਗੁਪਤਾ ਜੀ ਤੋਂ ਪਤਾ ਲੱਗਾ। ਮੈਂ ਸਿਲੇਬਸ ਪੁਸਤਕ ਨੂੰ ਪ੍ਰੀਖਿਆ ਵਿੱਚੋਂ ਪੁਜੀਸ਼ਨ ਹਾਸਲ ਕਰਨ ਵਾਸਤੇ ਨਹੀਂ ਸਗੋਂ ਨਵਾਂ ਸਿੱਖਣ ਲਈ ਪੜ੍ਹਿਆ ਸੀ। ਇਸ ਪੁਸਤਕ ਵਿੱਚੋਂ ਮੈਨੂੰ ਸਾਡਾ ਇਤਿਹਾਸ, ਸਾਡਾ ਵਾਤਾਵਰਣ, ਖਾਣ ਪੀਣ, ਸਾਡੇ ਤਿਉਹਾਰ ਆਦਿ ਪਾਠ ਬਹੁਤ ਪਸੰਦ ਆਏ। ਸਮਾਜ ਵਿੱਚ ਜੋ ਕੁਝ ਹੋ ਰਿਹਾ ਹੈ, ਉਸ ਬਾਰੇ ਵੀ ਜਾਣਕਾਰੀ ਮਿਲੀ। ਸਾਡੇ ਸਮਾਜ ਵਿੱਚ ਕੁੱਝ ਚਲਾਕ ਲੋਕ ਆਮ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਦੇ ਹਨ। ਤਰਕਸ਼ੀਲ ਸੁਸਾਇਟੀ ਨੇ ਨਵੀਂ ਪੀੜ੍ਹੀ ਨੂੰ ਇਸ ਬਾਰੇ ਜਾਗਰੂਕ ਕਰਨ ਲਈ ਤੇ ਸੋਚ ਨੂੰ ਵਿਗਿਆਨਕ ਬਣਾਉਣ ਲਈ ਇਹ ਵਧੀਆ ਉਪਰਾਲਾ ਕੀਤਾ ਹੈ। ਮੇਰੇ ਖਿਆਲ ਅਨੁਸਾਰ ਇਹ ਪੁਸਤਕ ਸਾਰੇ ਵਿਦਿਆਰਥੀਆਂ ਨੂੰ ਪੜ੍ਹਨੀ ਚਾਹੀਦੀ ਹੈ। ਅਜਿਹੀ ਪੁਸਤਕ ਦੇਣ ਤੇ ਪ੍ਰੀਖਿਆ ਵਿੱਚ ਸ਼ਾਮਲ ਹੋਣ ਦਾ ਮੌਕਾ ਦੇਣ ਲਈ ਮੈਂ ਆਪਣੇ ਸਕੂਲ ਦੇ ਅਧਿਆਪਕਾਂ ਤੇ ਤਰਕਸ਼ੀਲ ਸੁਸਾਇਟੀ ਦਾ ਧੰਨਵਾਦ ਕਰਦੀ ਹਾਂ।



**ਸਨੇਹਾ ਕੁਮਾਰੀ**
ਜਮਾਤ ਅੱਠਵੀਂ, ਟੈਗੋਰ ਨਿਕੇਤਨ
ਮਾਡਲ ਹਾਈ ਸਕੂਲ, ਖਰੜ (ਮੁਹਾਲੀ)

## ਸੋਚ ਵਿੱਚ ਤਬਦੀਲੀ

ਕੁੱਝ ਮਹੀਨੇ ਪਹਿਲਾਂ ਜੋਗਿੰਦਰ ਸਿੰਘ ਕੁੱਲੇਵਾਲ ਤੇ ਕੁਝ ਹੋਰ ਤਰਕਸ਼ੀਲ ਆਗੂ ਸਾਡੇ ਸਕੂਲ ਵਿੱਚ ਪੁੱਜੇ। ਉਹਨਾਂ ਸਾਨੂੰ ਵਹਿਮਾਂ ਭਰਮਾਂ ਬਾਰੇ ਜਾਗਰੂਕ ਕੀਤਾ ਤੇ ਜਾਦੂ ਦੇ ਖੇਲ ਵੀ ਵਿਖਾਏ। ਨਾਲ ਹੀ ਉਨ੍ਹਾਂ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਲਈ ਜਾਣ ਵਾਲੀ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਬਾਰੇ ਵੀ ਜਾਣਕਾਰੀ



ਦਿੱਤੀ। ਮੈਨੂੰ ਇੰਨ੍ਹਾਂ ਵਿਚਾਰਾਂ ਨੇ ਪ੍ਰਭਾਵਿਤ ਕੀਤਾ ਤੇ ਮੈਂ ਚੇਤਨਾ ਪ੍ਰੀਖਿਆ ਦੇਣ ਲਈ ਸਿਲੇਬਸ ਪੁਸਤਕ ਵੀ ਹਾਸਲ ਕਰ ਲਈ। ਪੁਸਤਕ ਬਹੁਤ ਹੀ ਜਾਣਕਾਰੀ ਭਰਪੂਰ ਤੇ ਰੌਚਿਕ ਸੀ। ਇਸ ਨੂੰ ਪੜ੍ਹਨ ਤੋਂ ਬਾਅਦ ਮੈਂ ਆਪਣੀ ਸੋਚ ਤੇ ਨਜ਼ਰੀਏ ਵਿੱਚ ਵੱਡੀ ਤਬਦੀਲੀ ਮਹਿਸੂਸ ਕੀਤੀ। ਸਮਾਜ ਵਿੱਚ ਫੈਲੇ ਵਹਿਮਾਂ ਭਰਮਾਂ ਤੇ ਭੂਤਾਂ ਪ੍ਰੇਤਾਂ ਸਬੰਧੀ ਮੇਰੇ ਮਨ ਵਿੱਚ ਪਏ ਸ਼ੰਕੇ ਤੇ ਡਰ ਦੂਰ ਹੋ ਗਏ। ਇਸ ਪੁਸਤਕ ਵਿੱਚ ਮੈਨੂੰ ਸਭ ਤੋਂ ਰੌਚਿਕ ਕਹਾਣੀ 'ਰਮਨ ਦਾ ਰਾਹ' ਲੱਗੀ ਜਿਸਤੋਂ ਸਾਨੂੰ ਇਹ ਪ੍ਰੇਰਨਾ ਮਿਲਦੀ ਹੈ ਕਿ ਪਰਿਵਾਰਕ ਤੇ ਸਮਾਜਿਕ ਪੱਖ ਤੋਂ ਮੁੰਡੇ ਤੇ ਕੁੜੀ ਵਿੱਚ ਕਿਸੇ ਤਰ੍ਹਾਂ ਦਾ ਭੇਦ ਭਾਵ ਕਰਨਾ ਅਨੈਤਿਕ ਤੇ ਗੈਰ ਕੁਦਰਤੀ ਹੈ। ਮੈਂ ਇਹ ਪੁਸਤਕ ਆਪਣੇ ਘਰ ਦੇ ਬਾਕੀ ਮੈਂਬਰਾਂ ਨੂੰ ਵੀ ਪੜ੍ਹਾਈ। ਹੁਣ ਮੇਰਾ ਸਾਰਾ ਪਰਿਵਾਰ ਵਿਗਿਆਨਕ ਜੀਵਨ ਜਾਚ ਅਪਨਾਉਣ ਲਈ ਵਚਨਬੱਧ ਹੈ। ਮੈਂ ਵੱਡੀ ਹੋ ਕੇ ਅਧਿਆਪਕ ਬਣਨਾ ਚਾਹੁੰਦੀ ਹਾਂ ਤਾਂ ਜੋ ਸਮਾਜ ਵਿੱਚ ਫੈਲੀ ਅਗਿਆਨਤਾ ਤੇ ਪਿਛਾਂਹ ਖਿੱਚੂ ਸੋਚ ਦੇ ਖਾਤਮੇ ਲਈ ਕੰਮ ਕਰ ਸਕਾਂ।

ਮੈਨੂੰ ਬਰਨਾਲਾ ਵਿਖੇ ਰਾਜ ਪੱਧਰੀ ਸਨਮਾਨ ਸਮਾਰੋਹ ਵਿੱਚ ਵੀ ਸ਼ਾਮਲ ਹੋਣ ਦਾ ਮੌਕਾ ਮਿਲਿਆ। ਇਸ ਦਿਸ਼ਾ ਵਿੱਚ ਪ੍ਰੇਰਿਤ ਕਰਨ ਲਈ ਸਾਡੇ ਸਕੂਲ ਦੇ ਸਾਇੰਸ ਅਧਿਆਪਕ ਸੁਭਾਸ਼ ਚੰਦਰ ਜੀ ਦਾ ਵੀ ਅਹਿਮ ਯੋਗਦਾਨ ਰਿਹਾ।

**ਮੁਸਕਾਨ**
ਸਰਕਾਰੀ ਹਾਈ ਸਕੂਲ, ਬੀਰਮਪੁਰ (ਗੜ੍ਹਸ਼ੰਕਰ)

****

## ਜੀਵਨ ਜਾਚ ਦੀ ਪ੍ਰੇਰਨਾ

ਚੇਤਨਾ ਪਰਖ ਪ੍ਰੀਖਿਆ ਬਾਰੇ ਪਤਾ ਲੱਗਿਆ ਤਾਂ ਸਿਲੇਬਸ ਪੁਸਤਕ ਪੜ੍ਹਨ ਦੀ ਤਾਂਘ ਬਣੀ। ਸਕੂਲ ਵਿੱਚੋਂ ਇਹ ਪੁਸਤਕ ਮਿਲੀ। ਪੁਸਤਕ ਵਿੱਚੋਂ ਪੜ੍ਹਿਆ ਲੇਖ 'ਅੰਧ ਵਿਸ਼ਵਾਸ਼ ਤੋਂ ਆਤਮ ਵਿਸ਼ਵਾਸ਼ ਤੱਕ' ਬਹੁਤ ਚੰਗਾ ਲੱਗਾ ਜਿਹੜਾ ਸਾਨੂੰ ਆਪਣੇ ਆਤਮ ਵਿਸ਼ਵਾਸ਼ ਨਾਲ ਕੰਮ ਕਰਨ ਤੇ ਜਿਉਣ ਦੀ ਪ੍ਰੇਰਨਾ ਦੇ ਗਿਆ। ਪੁਸਤਕ ਪੜ੍ਹ ਕੇ ਇਹ ਵੀ ਪਤਾ ਲੱਗਿਆ ਕਿ ਵਹਿਮਾਂ ਭਰਮਾਂ ਤੋਂ ਮੁਕਤ ਹੋਣਾ ਚਾਹੀਦਾ ਹੈ ਤੇ ਜਾਦੂ ਟੂਣੇ ਕੁਝ ਨਹੀਂ ਹੁੰਦੇ। ਇਹ ਸਿਰਫ਼ ਲੋਕਾਂ ਦੇ ਬਣਾਏ ਹੋਏ ਹਨ। ਪੁਸਤਕ ਨੇ ਇਹ ਵੀ ਸਿਖਾਇਆ ਕਿ ਪੜ੍ਹਾਈ ਵਿੱਚ ਹਰੇਕ ਪੱਧਰ ਤੇ ਸਿੱਖਣ ਨੂੰ ਪਹਿਲ ਦੇਣੀ ਚਾਹੀਦੀ ਹੈ। ਪ੍ਰੀਖਿਆ ਦੇ ਮਿਡਲ ਵਿਭਾਗ ਵਿੱਚੋਂ ਸਟੇਟ ਵਿੱਚੋਂ ਦਸਵਾਂ ਸਥਾਨ ਹਾਸਲ ਹੋਣ ਦੀ ਖ਼ੁਸ਼ੀ ਨੇ ਹੋਰ ਮਿਹਨਤ ਕਰਨਾ ਸਿਖਾਇਆ। ਪ੍ਰੀਖਿਆ ਦੀ ਪ੍ਰਕਿਰਿਆ ਵਿੱਚੋਂ ਗੁਜ਼ਰਦਿਆਂ ਮੈਂ ਇਹ ਮਹਿਸੂਸ ਕੀਤਾ ਹੈ ਕਿ ਤਰਕਸ਼ੀਲ ਸੁਸਾਇਟੀ ਆਪਣੇ ਮਕਸਦ ਵਿੱਚ ਸਫ਼ਲ ਹੋ ਰਹੀ ਹੈ। ਵਿਦਿਆਰਥੀਆਂ, ਅਧਿਆਪਕਾਂ ਤੇ ਮਾਪਿਆਂ ਵੱਲੋਂ ਮਿਲਿਆ ਹੁੰਗਾਰਾ ਇਸ ਦਾ ਸਬੂਤ ਹੈ। ਮੈਂ ਸੁਸਾਇਟੀ ਦਾ ਇਸ ਗੱਲੋਂ ਧੰਨਵਾਦੀ ਹਾਂ ਕਿ ਮੇਰੇ ਵਰਗੇ ਅਨੇਕਾਂ ਵਿਦਿਆਰਥੀਆਂ ਨੂੰ ਤਰਕ ਨਾਲ ਸੋਚਣ, ਸਮਝਣ ਦੀ ਜੀਵਨ ਜਾਚ ਸਿਖਾਈ। ਆਪਣੇ ਜੀਵਨ ਵਿੱਚ ਮੈਂ ਇਸ ਪ੍ਰੇਰਨਾ ਨਾਲ ਸਫਲ ਹੋਣਾ ਚਾਹੁੰਦਾ ਹਾਂ।



**ਵਰੁਣ ਕੁਮਾਰ ਗੋਇਲ**
ਕਲਾਸ ਅੱਠਵੀਂ,
ਜੈ ਤੁਲਸੀ ਅਨੂਵਰਤ ਪਬਲਿਕ ਸਕੂਲ,
ਰਾਮਪੁਰਾ ਫੂਲ (ਬਠਿੰਡਾ)

****

## ਬਦਲਿਆ ਦ੍ਰਿਸ਼ਟੀਕੋਣ

ਕਿਸੇ ਵੀ ਦੇਸ਼ ਦਾ ਵਿਕਾਸ ਤਾਂ ਹੀ ਸੰਭਵ ਹੈ ਜੇਕਰ ਉੱਥੋਂ ਦੇ ਨਾਗਰਿਕਾਂ ਦੀ ਸੋਚ ਸਮੇਂ ਦੇ ਨਾਲ਼ ਵਿਕਸਤ ਹੁੰਦੀ ਰਹੇ। ਮੈਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਸ ਗੱਲੋਂ ਧੰਨਵਾਦੀ ਹਾਂ ਕਿ ਉਹ ਚੇਤਨਾ ਪ੍ਰੀਖਿਆ ਦਾ ਪ੍ਰਬੰਧ ਕਰਕੇ ਆਉਣ ਵਾਲੀ ਪੀੜ੍ਹੀ ਦੀ ਸੋਚ ਵਿਗਿਆਨਕ ਬਣਾਉਣ ਲਈ ਯਤਨ ਜੁਟਾ ਰਹੇ ਹਨ। ਇਸ ਵਾਰ ਦੀ ਪ੍ਰੀਖਿਆ ਦੀ ਪੁਸਤਕ ਪੜ੍ਹ ਕੇ ਮੇਰਾ ਦ੍ਰਿਸ਼ਟੀਕੋਣ ਬਦਲ ਗਿਆ। ਪੁਸਤਕ ਪੜ੍ਹ ਕੇ ਹਰ ਤਰ੍ਹਾਂ ਦੇ ਭਰਮ ਭੁਲੇਖੇ ਦੂਰ ਹੋ ਗਏ। ਮੈਨੂੰ ਸਮਝ ਆ ਗਿਆ ਕਿ ਕਿਸ ਤਰ੍ਹਾਂ ਅਸੀਂ ਵਿਗਿਆਨਕ ਸੋਚ ਅਪਨਾ ਕੇ ਅੰਧਵਿਸ਼ਵਾਸਾਂ ਤੇ ਅਫਵਾਹਾਂ ਦਾ ਸ਼ਿਕਾਰ ਹੋਣ ਤੋਂ ਬਚ ਸਕਦੇ ਹਾਂ। ਪ੍ਰੀਖਿਆ ਦੀ ਤਿਆਰੀ ਦੌਰਾਨ ਸਿਲੇਬਸ ਪੁਸਤਕ ਵਿੱਚ ਦਰਜ ਵੱਖ ਵੱਖ ਲਿਖਤਾਂ ਪੜ੍ਹ ਕੇ ਗਿਆਨ ਵਿੱਚ ਬਹੁਤ ਵਾਧਾ ਹੋਇਆ। ਮੈਨੂੰ ਤਰਕ ਨਾਲ ਸੋਚਣ ਦੀ ਪ੍ਰੇਰਨਾ ਵੀ ਮਿਲੀ।



**ਕੋਮਲਪ੍ਰੀਤ ਕੌਰ**
ਕਲਾਸ ਬਾਰ੍ਹਵੀਂ
ਸਰਕਾਰੀ ਕੰਨਿਆ ਸੀਨੀ. ਸੈਕੰਡਰੀ ਸਕੂਲ, ਰਾਮਪੁਰਾ

## ਰਾਹ ਦਰਸਾਵਾ



ਮੈਂ ਇਸ ਵਾਰ ਹੋਈ ਚੇਤਨਾ ਪ੍ਰੀਖਿਆ ਵਿੱਚ ਭਾਗ ਲਿਆ। ਪ੍ਰੀਖਿਆ ਵਿੱਚ ਭਾਗ ਲੈਣ ਕਾਰਨ ਮੈਨੂੰ ਤਰਕਸ਼ੀਲ ਸੁਸਾਇਟੀ ਦੇ ਕੰਮਾਂ ਬਾਰੇ ਪਤਾ ਲੱਗਿਆ। ਜਿੰਨ੍ਹਾਂ ਤੋਂ ਮੈਂ ਬਹੁਤ ਪ੍ਰਭਾਵਿਤ ਹੋਇਆ। ਸੁਸਾਇਟੀ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਮੁਕਤ ਕਰਾਉਂਦੀ ਹੈ ਤੇ ਤਰਕ ਸੋਚ ਰੱਖਣ ਲਈ ਪ੍ਰੇਰਦੀ ਹੈ। ਦੇਸ਼ ਦੇ ਵਿਕਾਸ ਲਈ ਅਜਿਹੀ ਸੋਚ ਅਪਨਾਉਣਾ ਬਹੁਤ ਜਰੂਰੀ ਹੈ। ਚੇਤਨਾ ਪ੍ਰੀਖਿਆ ਪੁਸਤਕ ਪੜ੍ਹ ਕੇ ਮੈਨੂੰ ਬਹੁਤ ਸਿੱਖਣ ਨੂੰ ਮਿਲਿਆ ਤੇ ਮਿਹਨਤ ਕਰਕੇ ਸਫਲਤਾ ਹਾਸਲ ਕਰਨ ਦੀ ਪ੍ਰੇਰਨਾ ਮਿਲੀ। ਪੁਸਤਕ ਨੇ ਮੈਨੂੰ ਇਹ ਵੀ ਸਿਖਾਇਆ ਕਿ ਅਨੇਕਾਂ ਲੋਕ ਅੰਧਵਿਸ਼ਵਾਸਾਂ ਤੇ ਵਹਿਮਾਂ ਭਰਮਾਂ ਵਿੱਚ ਫਸ ਕੇ ਆਪਣਾ ਕੀਮਤੀ ਸਮਾਂ ਤੇ ਪੈਸਾ ਬਰਬਾਦ ਕਰਦੇ ਹਨ। ਤਰਕ ਸੋਚ ਅਜਿਹੇ ਲੋਕਾਂ ਲਈ ਰਾਹ ਦਰਸਾਵਾ ਹੈ। ਮੈਨੂੰ ਲਗਦਾ ਹੈ ਕਿ ਜਿਸ ਮਕਸਦ ਲਈ ਤਰਕਸ਼ੀਲ ਸੁਸਾਇਟੀ ਦੀ ਸਥਾਪਨਾ ਕੀਤੀ ਗਈ ਸੀ, ਉਹ ਚੇਤਨਾ ਪ੍ਰੀਖਿਆ ਜਿਹੇ ਯਤਨਾਂ ਨਾਲ ਜਰੂਰ ਪੂਰਾ ਹੋਵੇਗਾ।

**ਤੇਜਿੰਦਰ ਗੁਪਤਾ**
ਕਲਾਸ ਅੱਠਵੀਂ
ਜੈ ਤੁਲਸੀ ਅਣੂਵਰਤ ਪਬਲਿਕ ਸਕੂਲ, ਰਾਮਪੁਰਾ ਫੂਲ

---

**ਪੰਨਾ 24 ਦਾ ਬਾਕੀ...** ਦਿੱਤਾ। ਹਾਲ ਚਾਲ ਪੁੱਛਿਆ। ਉਨ੍ਹਾਂ ਦੀ ਅਪਣੱਤ ਤੇ ਗੱਲਾਂ ਨੇ ਮੇਰਾ ਮਨ ਰੌਂਅ ਵਿੱਚ ਕੀਤਾ। ਮੈਨੂੰ ਬਹੁਤ ਚੰਗਾ ਲੱਗਾ। ਪੜ੍ਹਾਈ, ਸਕੂਲ, ਘਰ ਪਰਿਵਾਰ ਬਾਰੇ ਗੱਲ ਕਰਦਿਆਂ ਮੈਨੂੰ ਪਤਾ ਹੀ ਨਾ ਲੱਗਾ ਕਿ ਉਨ੍ਹਾਂ ਕਦ ਮੈਥੋਂ ਸਾਰਾ ਭੇਦ ਜਾਣ ਲਿਆ। ਉਹ ਮੁਸਕਰਾਏ ਤੇ ਕਹਿੰਦੇ, "ਬੇਟਾ ਤੇਰਾ ਮਸਲਾ ਹੱਲ ਹੋ ਗਿਆ ਹੈ।" ਫਿਰ ਉਨ੍ਹਾਂ ਪਾਪਾ, ਮੰਮਾ ਨੂੰ ਬੁਲਾਇਆ। ਕਹਿਣ ਲੱਗੇ ਸਰਿਤਾ ਨੂੰ ਉਸ ਸਕੂਲ ਵਿੱਚੋਂ ਹਟਾ ਕੇ ਹੋਰ ਸਕੂਲ ਵਿੱਚ ਪੜ੍ਹਨੇ ਪਾ ਦਿਓ। ਪਿਆਰ ਨਾਲ ਪੇਸ਼ ਆਇਆ ਕਰੋ। ਸਿਆਣੀ ਧੀ ਹੈ। ਦੋ ਹਫ਼ਤਿਆਂ ਬਾਅਦ ਮੁੜ ਆ ਜਾਣਾ। ਵਾਪਸੀ 'ਤੇ ਮੰਮਾ ਤੋਂ ਪਤਾ ਲੱਗਾ ਕਿ ਉਹ ਨੌਜਵਾਨ ਕ੍ਰਿਸ਼ਨ ਬਰਗਾੜੀ ਅੰਕਲ ਸਨ।

ਦੇਰ ਰਾਤ ਤੱਕ ਅਸੀਂ ਘਰ ਪਰਤੇ। ਅਗਲੇ ਹੀ ਦਿਨ ਪਾਪਾ ਨੇ ਮੇਰਾ ਸਕੂਲ ਬਦਲ ਦਿੱਤਾ। ਸਕੂਲ ਦੇ ਸੁਖਾਵੇਂ ਤੇ ਭੈਅ ਮੁਕਤ ਵਾਤਾਵਰਣ ਵਿੱਚ ਮੇਰਾ ਕੁਝ ਹੀ ਦਿਨਾਂ ਵਿੱਚ ਮਨ ਲੱਗ ਗਿਆ। ਮਨ ਦਾ ਰੌਂਅ ਸੁਖਾਵੇਂ ਰੁਖ ਤਬਦੀਲ ਹੋਣ ਲੱਗਾ। ਜਦ ਦੂਸਰੀ ਵਾਰ ਬਰਗਾੜੀ ਗਏ ਤਾਂ ਮੇਰਾ ਮਨ ਕਾਫ਼ੀ ਰਾਹਤ ਵਿੱਚ ਸੀ। ਉਸ ਦਿਨ ਉਨ੍ਹਾਂ ਸੰਮੋਹਨ ਰਾਹੀਂ ਮੇਰੇ ਮਨ ਮਸਤਕ ਤੋਂ ਡਰ ਤੇ ਭਰਮ ਦੇ ਜਾਲੇ ਲਾਹ ਦਿੱਤੇ। ਚੰਗੇ ਸੁਝਾਅ ਦਿੱਤੇ, ਮਿਹਨਤ ਨਾਲ਼ ਅੱਗੇ ਵਧਣ ਲਈ ਪ੍ਰੇਰਿਆ। ਉਸ ਦਿਨ ਮੇਰੀ ਖੁਸ਼ੀ ਦਾ ਕੋਈ ਅੰਤ ਨਹੀ ਸੀ। ਬਰਗਾੜੀ ਅੰਕਲ ਵੱਲੋਂ ਮੇਰੇ ਮੰਮਾ ਪਾਪਾ ਕੋਲ ਕਹੇ ਸ਼ਬਦ ਅੱਜ ਤੱਕ ਨਹੀਂ ਭੁੱਲੇ। "ਬੇਟਾ, ਕੁਝ ਚੰਗਾ ਕਰ ਗੁਜ਼ਰਨ ਤੇ ਅੱਗੇ ਵਧਣ ਦੇ ਸੁਪਨੇ ਲੈਣਾ ਸਿੱਖ। ਉਨ੍ਹਾਂ ਸੁਪਨਿਆਂ ਨੂੰ ਪੂਰੇ ਕਰਨ ਲਈ ਮਿਹਨਤ ਕਰ। ਪੜ੍ਹ ਲਿਖ ਕੇ ਅਧਿਆਪਕ, ਡਾਕਟਰ, ਵਕੀਲ ਬਣ ਕੇ ਲੋਕਾਂ ਦੀ ਬਾਂਹ ਫੜੀ। ਇਹ ਜ਼ਿੰਦਗੀ ਜਿਉਣ ਦੇ ਨਾਲ ਨਾਲ ਹੋਰਾਂ ਦੇ ਕੰਮ ਆਉਣ ਲਈ ਵੀ ਹੈ। ਕਦੇ ਇਹ ਨਾ ਭੁੱਲਣਾ ਕਿ ਸਾਡੇ ਸਿਰ ਮਾਪਿਆਂ ਤੋਂ ਇਲਾਵਾ ਉਨ੍ਹਾਂ ਨਾਇਕਾਂ ਦਾ ਵੀ ਕਰਜ਼ ਹੈ ਜਿਹੜੇ ਸਾਡੇ ਲਈ ਕੁਰਬਾਨ ਹੋ ਗਏ।" ਅਸੀਂ ਖੁਸ਼ੀ ਨਾਲ ਉਨ੍ਹਾਂ ਤੋਂ ਵਿਦਾਇਗੀ ਲਈ।

ਘਰ ਪਹੁੰਚ ਕੇ ਉਸ ਦਿਨ ਤੋਂ ਬਾਅਦ ਮੈਂ ਮਿਹਨਤ ਦਾ ਲੜ ਫੜ ਲਿਆ। ਵਿਹਲੇ ਵਕਤ ਸਕੂਲ ਲਾਇਬਰੇਰੀ ਵਿੱਚ ਬੈਠਦੀ। ਆਪਣੇ ਅਧਿਆਪਕਾਂ ਦਾ ਸਹਿਯੋਗ ਲੈਂਦੀ। ਦਿਨ ਰਾਤ ਮਿਹਨਤ ਕਰਕੇ ਮੈਡੀਕਲ ਨਾਲ ਬਾਰ੍ਹਵੀਂ ਕਲਾਸ ਉਚੇਰੇ ਨੰਬਰਾਂ ਵਿੱਚ ਪਾਸ ਕੀਤੀ। ਹੁਣ ਡਾਕਟਰੀ ਦੀ ਪੜ੍ਹਾਈ ਮੁਕੰਮਲ ਕਰਨ ਲਈ ਏਸ ਕਾਲਿਜ ਪਹੁੰਚੀ ਹਾਂ। ਥੋੜ੍ਹਾ ਰੁਕ ਕੇ ਕਹਿਣ ਲੱਗੀ, ਉਹ ਤਾਂ ਸੁਪਨਸਾਜ਼ ਸਨ, ਸੁਪਨੇ ਤੇ ਚੇਤਨਾ ਦਾ ਚਾਨਣ ਵੰਡਦੇ। ਆਪਣੀ ਸੰਸਥਾ ਵੱਲੋਂ ਨਿਰ ਸੁਆਰਥ ਲੋਕਾਂ ਦਾ ਭਲਾ ਕਰਦੇ। ਜਿਨ੍ਹਾਂ ਮੇਰੇ ਜਿਹੇ ਸੈਂਕੜੇ ਭਟਕੇ, ਭਰਮੇ ਲੋਕਾਂ ਦੇ ਸ਼ੰਕੇ ਨਵਿਰਤ ਕਰਕੇ ਜ਼ਿੰਦਗੀਆਂ ਰੁਸ਼ਨਾਈਆਂ।

ਬਾਹਰ ਹਨੇਰਾ ਪਸਰਨ ਲੱਗਾ ਸੀ ਪਰ ਸੁਪਨਸਾਜ਼ ਦੀ ਕਰਨੀ ਨਾਲ ਰੁਸ਼ਨਾਇਆ ਮਨ ਮਸਤਕ ਅਜਿਹੇ ਜਿਉਣ ਨੂੰ ਨਮਨ ਕਰ ਰਿਹਾ ਸੀ।

---

**ਅਮਰ ਕਵਿਤਾ**



ਸ਼ਾਇਰ ਓਹੀ ਜਹਾਨ 'ਤੇ ਹੋ ਸਕਦਾ,
ਜੋ ਸੋਨਾ ਸੋਨੇ ਨੂੰ, ਕੱਚ ਨੂੰ ਕੱਚ ਆਖੇ।
ਜੋ ਕਹਿਣਾ ਉਹ ਕਵ੍ਹੇ ਨਿਧੜਕ ਹੋ ਕੇ ,
ਟੱਪ ਟੱਪ ਆਖੇ, ਨੱਚ ਨੱਚ ਆਖੇ।
'ਆਲਮ' ਓਸੇ ਦੀ ਰਹੇਗੀ ਅਮਰ ਕਵਿਤਾ
ਜੋ ਝੂਠ ਨੂੰ ਝੂਠ, ਤੇ ਸੱਚ ਨੂੰ ਸੱਚ ਆਖੇ।

**- ਗੁਰਦਾਸ ਰਾਮ ਆਲਮ**

ਬਾਤਾਂ ਉਮਰ ਅਤੇ ਸਿਹਤਮੰਦ ਬੁਢਾਪੇ ਦੀਆਂ-13

# ਵੱਡੀ ਉਮਰ ਵਿੱਚ ਸਮਾਜਿਕ ਰੁਝੇਵਾਂ



- ਡਾ. ਸੁਰੇਸ਼ ਰਤਨ

(ਡਾਕਟਰ ਸੁਰੇਸ਼ ਰਤਨ ਇਕ ਜੀਵ-ਵਿਗਿਆਨੀ ਹਨ ਜੋ ਮਨੁੱਖੀ ਉਮਰ ਅਤੇ ਬੁਢਾਪੇ ਬਾਰੇ ਆਪਣੀਆਂ ਵਿਗਿਆਨਕ ਖੋਜਾਂ ਕਰਕੇ ਸੰਸਾਰ ਪ੍ਰਸਿੱਧ ਹਨ। ਉਹ ਅੱਜਕਲ੍ਹ ਡੈਨਮਾਰਕ ਵਿਖੇ ਰਹਿ ਰਹੇ ਹਨ। ਇਹ ਲੇਖ ਉਨ੍ਹਾਂ ਦੇ ਕਰੋਨਾ ਵਾਇਰਸ ਕਰਕੇ ਲੌਕ-ਡਾਊਨ ਦਰਮਿਆਨ, ਅਪ੍ਰੈਲ-ਮਈ 2020 ਵਿਚ ਕੀਤੀ ਹੋਈ ਇਕ ਅਠੱਤੀ ਗੱਲਾਂ ਬਾਤਾਂ ਦੀ ਫੇਸਬੁੱਕ ਦੀ ਲੜੀ ਜੋ ਯੂਟਿਊਬ 'ਤੇ ਵੀ ਸੁਣੀ ਜਾ ਸਕਦੀ ਹੈ, ਦਾ ਲਿਖਤੀ ਰੂਪਾਂਤਰਣ ਹੈ, ਜਿਸਨੂੰ ਅਸੀਂ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ। ਇਸ ਵਾਰ ਪੇਸ਼ ਹੈ ਲੜੀ ਨੰਬਰ-29)

ਅੱਜ ਉਨੱਤੀਵੇਂ ਦਿਨ, ਆਪਣੀ ਗੱਲਬਾਤ ਨੂੰ ਅਸੀਂ ਅੱਗੇ ਵਧਾਉਂਦੇ ਹਾਂ। ਇਸ ਤੋਂ ਪਹਿਲਾਂ ਪੁਰਾਣੇ ਕੁਝ ਸ਼ੰਕੇ ਵੀ ਨਵਿਰਤ ਕਰ ਲਈਏ- ਮੇਰਾ ਇਕ ਮਿੱਤਰ ਲਿਖਦਾ ਹੈ ਕਿ ਜਦੋਂ ਮੈਂ ਹੌਰਮੇਸਿਸ ਨੂੰ ਆਪਣੇ ਲੈਕਚਰ ਵਿੱਚ ਸ਼ਾਮਲ ਕੀਤਾ ਸੀ, ਇਸ ਵਿਚ ਹੋਮਿਓਪੈਥੀ ਰਾਹੀਂ ਇਲਾਜ ਨੂੰ ਨਕਾਰ ਦਿੱਤਾ ਗਿਆ ਸੀ ਜਦ ਕਿ ਤਕਰੀਬਨ ਡੇਢ ਸੌ ਸਾਲ ਦੇ ਲੰਬੇ ਸਮੇਂ ਤੋਂ ਕਈ ਮੁਲਕ ਇਸਦਾ ਫਾਇਦਾ ਲੈ ਰਹੇ ਹਨ। ਇਸ ਨੂੰ ਖੋਜੀ ਵਿਗਿਆਨਕ ਇਲਾਜ ਕਿਉਂ ਨਹੀਂ ਮੰਨਦੇ ?

ਮੈਂ ਹੋਮੀਓਪੈਥੀ ਨੂੰ ਨਕਾਰਨ ਦਾ ਕਾਰਨ ਤੁਹਾਨੂੰ ਸਮਝਾਉਂਦਾ ਹਾਂ। ਜੇਕਰ ਹੋਮਿਓਪੈਥੀ ਦੇ ਮਾਹਰਾਂ ਨੇ ਹੋਮਿਓਪੈਥਿਕ ਇਲਾਜ ਨੂੰ ਵਿਗਿਆਨਕ ਮੰਨਣਾ ਹੈ ਤਾਂ ਉਸਨੂੰ ਵਿਗਿਆਨਕ ਪਰਖ ਦੇ ਨਿਯਮਾਂ ਵਿਚ ਪਾਸ ਹੋਣਾ ਪਵੇਗਾ। ਰੋਗਾਂ ਦੇ ਇਲਾਜ ਕਰਨ ਦੇ ਹੋਮਿਓਪੈਥਿਕ ਢੰਗ ਨੂੰ ਜਦੋਂ ਵੀ ਵਿਗਿਆਨਕ ਨਿਮਯਾਂ 'ਤੇ ਪਰਖਿਆ ਗਿਆ ਹੈ, ਇਹ ਕਦੀ ਵੀ ਵਿਗਿਆਨਕ ਪਰਖ ਕਸਵੱਟੀ 'ਤੇ ਖਰਾ ਨਹੀਂ ਉਤਰਿਆ। ਸੋ ਖੋਜੀ ਇਸ ਨੂੰ ਰੋਗਾਂ ਦੇ ਇਲਾਜ ਦਾ ਵਿਗਿਆਨਕ ਢੰਗ ਨਹੀਂ ਮੰਨਦੇ। ਜੇ ਕੋਈ ਇੰਝ ਬੁਰਾ ਭਲਾ ਕਹੇ ਕਿ ਦਵਾਈਆਂ ਦੀਆਂ ਕੰਪਨੀਆਂ ਤੇ ਵਿਗਿਆਨੀ ਰਲਕੇ ਇਸ ਨੂੰ ਪ੍ਰਚੱਲਤ ਨਹੀਂ ਬਨਣ ਦਿੰਦੇ, ਇਹ ਸਭ ਬੇਤੁੱਕੀ ਬਹਿਸ ਅਤੇ ਕੂੜ ਪ੍ਰਚਾਰ ਤੋਂ ਵੱਧ ਕੁਝ ਵੀ ਨਹੀਂ।

ਆਓ ਆਪਣੀ ਗੱਲਬਾਤ ਨੂੰ ਕਸਰਤ ਵੱਲ ਹੀ ਅੱਗੇ ਤੋਰਦੇ ਹਾਂ। ਇਹ ਸੁਆਲ ਵੀ ਅਕਸਰ ਆਉਂਦਾ ਹੈ ਕਿ ਮੈਨੂੰ ਕਿਹੜੀ ਕਸਰਤ ਕਰਨੀ ਚਾਹੀਦੀ ਹੈ। ਉਹ ਕਸਰਤ ਜਿਸਦਾ ਤੁਸੀਂ ਅਨੰਦ ਲੈ ਸਕੋ। ਇਸ ਉਪਰ ਕਾਫ਼ੀ ਖੋਜ ਹੋਈ ਹੈ। ਉਦਾਹਰਣ ਵਜੋਂ ਮੈਨੂੰ ਤੇਜ਼ ਤੁਰਨਾ ਚੰਗਾ ਲਗਦਾ ਹੈ ਤੇ ਇਹ ਫਾਇਦੇਮੰਦ ਵੀ ਲੱਗਦਾ। ਕਈਆਂ ਨੂੰ ਦੌੜਨਾ ਚੰਗਾ ਲੱਗਦਾ ਹੋਵੇਗਾ। ਖੋਜੀ ਦੱਸਦੇ ਹਨ ਕਿ ਦੌੜਨ ਅਤੇ ਤੇਜ ਤੁਰਨ ਦੇ ਇਕੋ ਜਿੰਨੇ ਫਾਇਦੇ ਹੁੰਦੇ ਹਨ। ਇਸ ਬਾਰੇ ਕਾਫੀ ਜਾਣਕਾਰੀ ਉਪਲਬਧ ਹੈ। ਅੱਗੇ ਇੱਕ ਹੋਰ ਮਹੱਤਵ ਪੂਰਨ ਕਾਰਕ ਸਰੀਰਕ ਕਸਰਤ ਦੇ ਨਾਲ ਇੱਥੇ ਜੋੜਨਾ ਜ਼ਰੂਰੀ ਹੋ ਜਾਂਦਾ ਹੈ। ਤੁਰਨਾ ਜਾਂ ਦੌੜਨਾ ਦਿਲ ਤੇ ਸਾਹ ਵਾਲੇ ਪ੍ਰਬੰਧ ਨੂੰ ਤਾਂ ਠੀਕ ਰੱਖਦਾ ਹੈ ਪਰ ਉਮਰ ਜਿਉਂ ਜਿਉਂ ਵਧਦੀ ਜਾਂਦੀ ਹੈ, ਤਾਂ ਸਾਡੇ ਪੱਠਿਆਂ ਦੀ ਤਾਕਤ ਘੱਟਦੀ ਜਾਂਦੀ ਹੈ। ਇਸ ਸਮੇਂ ਇਹ ਵੀ ਲੋੜ ਬਣ ਜਾਂਦੀ ਹੈ ਕਿ ਪੱਠਿਆਂ ਦੀ ਤਾਕਤ ਨੂੰ ਬਣੀ ਰਵ੍ਹੇ, ਹਲਕੀ ਕਸਰਤ, ਲੱਤਾਂ ਬਾਹਾਂ ਦੀ ਕਸਰਤ, ਕੁਰਸੀ 'ਤੇ ਵਾਰ ਵਾਰ ਬੈਠਣਾ ਉੱਠਣਾ, ਵਜ਼ਨ ਚੁੱਕਣਾ ਆਦਿ ਵਰਜਿਸ਼ਾਂ ਪੱਠਿਆਂ ਨੂੰ ਤਾਕਤ ਦੇਂਦੀਆਂ ਹਨ।

ਅੱਜ ਜਿਸ ਵਿਸ਼ੇ ਬਾਰੇ ਮੈਂ ਗੱਲ ਕਰਨੀ ਚਾਹੁੰਦਾ ਹਾਂ ਉਹ ਕੁੱਝ ਗੁੰਝਲਦਾਰ ਹੈ। ਉਹ ਹੈ ਸਾਡੀ ਮਾਨਸਿਕ ਅਤੇ ਸਮਾਜਿਕ ਜ਼ਿੰਦਗੀ ਵਿਚ ਸ਼ਮੂਲੀਅਤ। ਜਿਸ ਬਾਰੇ ਸਾਨੂੰ ਬਾਇਓਲੋਜੀ ਇਹ ਜਾਣਕਾਰੀ ਤਾਂ ਦਿੰਦੀ ਹੈ ਕਿ ਉਹ ਸਾਡੇ ਲਈ ਕਿਵੇਂ ਠੀਕ ਹੈ ਪਰ ਉਸ ਨੂੰ ਲਾਗੂ ਕਰਨ ਲਈ ਸਾਨੂੰ ਆਪਣੇ ਆਪ ਨੂੰ ਜਾਨਣਾ ਪੈਂਦਾ ਹੈ। ਆਪਣੇ ਵਤੀਰੇ ਨੂੰ ਘੋਖਣਾ ਪੈਂਦਾ। ਹਰ ਮਨੁੱਖ ਦੇ ਆਪਣੇ ਆਪਣੇ ਸੁਭਾਅ ਹੁੰਦੇ ਹਨ। ਮਜਬੂਰਨ ਇਕਲਾਪਾ ਮਾੜਾ ਹੋ ਸਕਦਾ ਹੈ ਪਰ ਕੋਈ ਇਕੱਲੇ ਰਹਿਣ ਨੂੰ ਚੰਗਾ ਮੰਨਦਾ ਹੈ। ਉਹ ਇਕੱਲ ਵਿਚੋਂ ਊਰਜਾ ਪ੍ਰਾਪਤ ਕਰਦਾ ਹੈ। ਕਈ ਬਹੁਤੇ ਲੋਕਾਂ ਵਿੱਚ ਵਿਚਰ ਕੇ ਸੰਤੁਸ਼ਟ ਹੁੰਦੇ ਹਨ। ਸਮਾਜਿਕ ਕੰਮਾਂ ਵਿਚੋਂ ਊਰਜਾ ਲੱਭਦੇ ਹਨ। ਕਈ ਅੰਤਰਮੁਖੀ ਹੁੰਦੇ ਹਨ ਅਤੇ ਕਈ ਬਾਹਰਮੁਖੀ। ਹਰ ਕੋਈ ਕਿਸੇ ਨਾ ਕਿਸੇ ਕੈਰੀਅਰ ਤੋਂ ਸੇਵਾ ਮੁਕਤ ਹੁੰਦਾ ਹੈ। ਸੇਵਾ ਮੁਕਤੀ ਤੋਂ ਬਾਅਦ ਸਮਾਜ ਨਾਲ ਕਿਸੇ ਰੂਪ ਵਿੱਚ ਆਪਣੇ ਆਪ ਨੂੰ ਜੋੜੀ ਰੱਖਣਾ ਮਨੁੱਖ ਦੀ ਮਾਨਸਿਕ ਜ਼ਰੂਰਤ ਹੁੰਦੀ ਹੈ।

ਉਹ ਲੋਕ ਜਿਨ੍ਹਾਂ ਦੀ ਸਮਾਜਿਕ ਕੰਮਾਂ ਵਿੱਚ ਜਿਵੇਂ ਬੱਚਿਆਂ ਨੂੰ ਪੜ੍ਹਾਉਣਾ, ਪੌਦੇ ਲਗਾਉਣੇ, ਬਿਰਧ ਆਸ਼ਰਮ,

ਹਸਪਤਾਲ ਵਿੱਚ ਸੇਵਾ ਨਿਭਾਉਣੀ ਆਦਿ ਕੰਮਾਂ ਵਿੱਚ ਸ਼ਮੂਲੀਅਤ ਹੁੰਦੀ ਹੈ, ਉਹ ਵੱਧ ਤੰਦਰੁਸਤ ਰਹਿੰਦੇ ਹਨ ਅਤੇ ਵੱਧ ਉਮਰ ਤੱਕ ਜਿਉਂਦੇ ਰਹਿੰਦੇ ਹਨ। ਸਮਾਜ ਨਾਲ ਨਾਂ ਜੁੜਨ ਵਾਲੇ ਮਾਨਸਿਕ ਤਣਾਅ ਵੀ ਮਹਿਸੂਸ ਕਰਨ ਲੱਗਦੇ ਹਨ। ਪਰ ਸਮਾਜਿਕ ਕੰਮਾਂ ਵਿੱਚ ਆਪਣੀ ਸ਼ਮੂਲੀਅਤ ਲਈ ਜ਼ਰੂਰੀ ਹੈ ਕਿ ਅਸੀਂ ਆਪਣੇ ਆਪ ਨੂੰ ਜਾਣੀਏ ਕਿ ਕੀ ਅਸੀਂ ਆਮ ਲੋਕਾਂ ਦੇ ਪੱਧਰ 'ਤੇ ਆ ਕੇ ਉਨ੍ਹਾਂ ਨਾਲ ਰਲ ਕੇ ਸਮਾਜ ਲਈ ਕੋਈ ਲਾਹੇਵੰਦ ਕਾਰਜ ਕਰ ਸਕਦੇ ਹਾਂ ? ਹੁੰਦਾ ਇਸ ਤਰ੍ਹਾਂ ਹੈ ਕਿ ਅਫ਼ਸਰ ਸੇਵਾ ਮੁਕਤ ਹੋਇਆ ਬੰਦਾ ਸਮਾਜਿਕ ਸਥਿਤੀਆਂ ਵਿੱਚ ਜਦੋਂ ਵੀ ਜਾਂਦਾ ਹੈ, ਅਫ਼ਸਰੀ ਲਹਿਜੇ ਵਿੱਚ ਹੀ ਵਿਚਰਦਾ ਹੈ, ਲੋਕਾਂ ਵਿਚ ਘੁਲਦਾ ਮਿਲਦਾ ਨਹੀਂ। ਅਸੀਂ ਜਿੱਥੇ ਵੀ ਜਾਂਦੇ ਹਾਂ ਆਪਣਾ ਅਹੁਦਾ ਨਾਲ ਲੈਕੇ ਜਾਂਦੇ ਹਾਂ। ਇਹ ਜ਼ਰੂਰੀ ਹੁੰਦਾ ਹੈ ਅਸੀਂ ਲੋਕਾਂ ਦੇ ਪੱਧਰ 'ਤੇ ਆ ਕੇ ਉਨ੍ਹਾਂ ਵਿੱਚ ਵਿਚਰੀਏ, ਕੰਮ ਆ ਸਕਣ ਤੇ ਕੰਮ ਲੈ ਸਕਣ ਦੀ ਸਮੀਕਰਨ ਬਣਾਈਏ। ਇੰਝ ਤੁਸੀਂ ਸਰੀਰਕ ਤੌਰ 'ਤੇ, ਮਾਨਸਿਕ ਤੌਰ 'ਤੇ ਤਰੋ-ਤਾਜ਼ਾ ਰਹਿ ਸਕਦੇ ਹੋ। ਸਮਾਜਿਕ ਮਾਹੌਲ 'ਤੇ ਨਜ਼ਰ ਮਾਰੀਏ, ਤਾਂ ਇੰਝ ਮਹਿਸੂਸ ਹੁੰਦਾ ਹੈ ਕਿ ਵੱਧ ਉਮਰ ਵਿੱਚ ਬੰਦੇ ਬਾਹਰ ਅੰਦਰ ਜਾਣ ਆਉਣ ਵਾਲੀ ਕਈ ਵਾਰ ਦਿੱਕਤ ਮਹਿਸੂਸ ਕਰਦੇ ਹਨ। ਮਸਲਨ ਉਹ ਕਿੰਨਾ ਕੁ ਪੈਦਲ ਤੁਰਨ ਸਮਰੱਥ ਹੁੰਦੇ ਹਨ ? ਕੀ ਤੁਰੇ ਜਾਂਦੇ ਰਾਹ ਵਿੱਚ ਸਾਹ ਲੈਣ ਲਈ ਉਨ੍ਹਾਂ ਦੇ ਬੈਠਣ ਲਈ ਕੋਈ ਢੁਕਵੀਂ ਸੁਵਿਧਾ ਹੈ ? ਕੀ ਰਾਹ ਵਿੱਚ ਲੋੜ ਅਨੁਸਾਰ ਗ਼ੁਸਲਖ਼ਾਨੇ ਉਪਲੱਬਧ ਹਨ ? ਕੀ ਵੱਧ ਦੂਰੀ ਤੱਕ ਲੈ ਕੇ ਜਾਣ ਲਈ ਟਰਾਂਸਪੋਰਟ ਦਾ ਪ੍ਰਬੰਧ ਹੈ ? ਵੱਧ ਉਮਰ ਦੇ ਬੰਦਿਆਂ ਲਈ ਸਮਾਜ ਦੀਆਂ ਵੀ ਕਈ ਡਿਊਟੀਆਂ ਹਨ।

ਗੱਲਬਾਤ ਦਾ ਨਿਚੋੜ ਇਹ ਕੱਢ ਸਕਦੇ ਹਾਂ ਕਿ ਬਜ਼ੁਰਗ ਲੋਕ ਆਪਣੇ ਵਤੀਰੇ ਵਿੱਚ ਨਿੱਕੀਆਂ ਮੋਟੀਆਂ ਤਬਦੀਲੀਆਂ ਲਿਆ ਕੇ ਸਮਾਜਿਕ ਕੰਮਾਂ ਵਿਚ ਆਪਣੀ ਸ਼ਮੂਲੀਅਤ ਨੂੰ ਯਕੀਨੀ ਬਨਾਉਣ। ਜੇ ਤੁਸੀਂ ਆਮ ਲੋਕਾਂ ਨਾਲ ਮਿਲ ਕੇ ਕਿਸੇ ਸਮਾਜਿਕ ਪ੍ਰਾਜੈਕਟ 'ਤੇ ਕੰਮ ਕਰਦੇ ਹੋ, ਤੁਹਾਨੂੰ ਚੰਗਾ ਚੰਗਾ ਮਹਿਸੂਸ ਹੋਵੇਗਾ। ਇਹ ਚੰਗਾ ਚੰਗਾ ਮਹਿਸੂਸ ਕਰਨਾ, ਤੁਹਾਡੀ ਉਮਰ ਨੂੰ ਹੋਰ ਲੰਬੇਰਾ ਕਰ ਦੇਵੇਗਾ। ਆਜ ਕੀ ਮੁਲਾਕਾਤ ਬਸ ਇਤਨੀ।

**ਸ਼ਬਦੀ ਰੂਪ - ਹਰੀਕ੍ਰਿਸ਼ਨ ਮਾਇਰ**

ਪਰਛਾਵਿਆਂ ਨੂੰ ਪਕੜਨ ਵਾਲਿਓ, ਛਾਤੀ 'ਚ ਬਲਦੀ ਅੱਗ ਦਾ ਪਰਛਾਵਾਂ ਨਹੀਂ ਹੁੰਦਾ। -ਅੰਮ੍ਰਿਤਾ ਪ੍ਰੀਤਮ

## ਪ੍ਰਾਪਤ ਆਰਥਿਕ ਸਹਾਇਤਾ

**ਇਕਾਈ ਧੂਰੀ**

ਰਾਜਿੰਦਰ ਰਾਜੂ, ਮੁਖੀ ਜਥੇਬੰਦਕ ਵਿਭਾਗ, 500 ਰੁ.
(ਮਾਤਾ ਜੀ ਦੇ ਸਤਿਕਾਰ ਸਮਾਗਮ 'ਤੇ)

**ਇਕਾਈ ਲੌਂਗੋਵਾਲ**

ਰਜਿੰਦਰ ਸਿੰਘ ਬੜਿੰਗ, ਧੂਰੀ ਵਾਲੇ, ਲੌਂਗੋਵਾਲ 500 ਰੁ.
(ਆਪਣੇ ਪੋਤੇ ਦੇ ਕੈਨੇਡਾ ਜਾਣ ਮੌਕੇ)

**ਇਕਾਈ ਖਰੜ**

ਸ਼ੌਂਕ ਇੰਦਰ ਸਿੰਘ ਕੋਰਾ, ਵਾਸੀ ਖਰੜ, ਰਿਟਾਇਰਡ ਕਾਰਜਕਾਰੀ ਇੰਜੀਨੀਅਰ - 500 ਰੁ.

**ਇਕਾਈ ਫਗਵਾੜਾ**

ਜਸਵਿੰਦਰ ਸਿੰਘ, ਨਾਇਬ ਤਹਿਸੀਲਦਾਰ (ਮਾਤਾ ਸਵਰਨ ਕੌਰ ਅਤੇ ਪਿਤਾ ਜਾਗਰ ਸਿੰਘ ਜੀ ਦੇ ਸਤਿਕਾਰ ਵਿੱਚ ਉਹਨਾਂ ਦੀ ਬਰਸੀ ਮੌਕੇ) - 1000 ਰੁ.

**ਇਕਾਈ ਗਿੱਦੜਬਾਹਾ**

ਪ੍ਰੀਤਮ ਸਿੰਘ ਧਾਲੀਵਾਲ ਪਿੰਡ ਗੁਰੂਸਰ (ਮਾਤਾ ਨਿਹਾਲ ਕੌਰ ਦੀ ਯਾਦ ਵਿੱਚ) - 10,000 ਰੁ.

**ਮੈਗਜ਼ੀਨ ਸਹਾਇਤਾ**

ਜਸਵਿੰਦਰ ਸਿੰਘ ਹੇਅਰ, ਸਰੀ, ਕੈਨੇਡਾ 5000 ਰੁ.

**ਸੁਸਾਇਟੀ ਸਹਾਇਤਾ**

ਸ਼ੇਰ ਸਿੰਘ ਸਿੱਧੂ, ਭਦੌੜ ਦੀ ਯਾਦ'ਚ
ਪਰਿਵਾਰ ਵੱਲੋਂ 1100 ਰੁ.
ਵਜ਼ੀਰ ਸਿੰਘ ਭਾਈਕਾ ਭਦੌੜ ਵੱਲੋਂ
(ਪੁੱਤਰ ਮਨਦੀਪ ਦੀ ਨੌਕਰੀ ਲੱਗਣ 'ਤੇ) 500 ਰੁ.

**ਕਵਿਤਾ**

ਹਜ਼ਾਰਾਂ ਸਾਲ ਪੁਰਾਣਾ ਹੈ,
ਉਨ੍ਹਾਂ ਦਾ ਗੁੱਸਾ
ਹਜ਼ਾਰਾਂ ਸਾਲ ਪੁਰਾਣੀ ਹੈ
ਉਨ੍ਹਾਂ ਦੀ ਨਫ਼ਰਤ
ਮੈਂ ਤਾਂ ਸਿਰਫ਼
ਉਨ੍ਹਾਂ ਦੇ ਉਘੜੇ ਦੁਘੜੇ ਲਫ਼ਜਾਂ ਨੂੰ
ਲੈਅ ਤੇ ਤੁਕ ਨਾਲ
ਦੁਹਰਾ ਰਿਹਾ ਹਾਂ
ਪਰ ਤੁਹਾਨੂੰ ਡਰ ਹੈ ਕਿ
ਅੱਗ ਭੜਕਾ ਰਿਹਾ ਹਾਂ।

**- ਗੋਰਖ ਪਾਂਡੇ**

ਵਿਰਾਸਤ

# ਲਾਹੌਰ ਕੇਸ ਦੇ ਸਦਾ ਬਹਾਰ ਕ੍ਰਾਂਤੀਕਾਰੀ - ਡਾ. ਗਯਾ ਪ੍ਰਸਾਦ



ਸੁਧੀਰ ਵਿਦਿਆਰਥੀ

ਕਾਨਪੁਰ ਤੋਂ ਜਗਦੀਸ਼ਪੁਰ ਪਿੰਡ ਦਾ ਉਹ ਸਫ਼ਰ ਅਸੀਂ ਬੱਸ ਅਤੇ ਤਾਂਗੇ 'ਤੇ ਬੈਠ ਕੇ ਪੂਰਾ ਕੀਤਾ। ਸ਼ਹੀਦ ਭਗਤ ਸਿੰਘ ਦੇ ਸਾਥੀ ਡਾ. ਗਯਾ ਪ੍ਰਸਾਦ ਦੀ ਇਸ ਬਸਤੀ ਤੱਕ ਪਹੁੰਚਣ ਦਾ ਰਾਹ ਸਾਨੂੰ ਹਰ ਪਲ ਰੋਮਾਂਸ ਨਾਲ ਭਰ ਦਿੰਦਾ ਹੈ। ਉਹਨਾਂ ਦੇ ਘਰ ਦੇ ਬੂਹੇ 'ਤੇ ਨਿੰਮ ਦਾ ਰੁੱਖ ਅਤੇ ਪਿੱਛੇ ਸੱਥਨੁਮਾ ਕੁੱਝ ਹਿੱਸਾ। ਡਾਕਟਰ ਸਾਹਿਬ ਨਾਲ ਮੁਲਾਕਾਤ ਹੋਈ, ਤਾਂ ਕਲਪਨਾ ਦੇ ਰੰਗਾਂ ਨਾਲ ਉਹਨਾਂ ਦਾ ਮਿਲਾਨ ਔਖਾ ਸੀ। ਮਧਰੀ ਜਿਹੀ ਅਤੇ ਸਾਧਾਰਨ ਜਿਹੀ ਕੱਦ-ਕਾਠੀ। ਧੋਤੀ ਅਤੇ ਬਨਿਆਨ ਲਾਪਰਵਾਹੀ ਨਾਲ ਪਹਿਨੀ ਹੋਈ, ਪਰ ਅੱਖਾਂ ਐਨਕਾਂ ਤੋਂ ਦੂਰ ਤੱਕ ਝਾਕ ਰਹੀਆਂ ਸਨ। ਅਸੀਂ ਕਲਪਨਾ ਵੀ ਨਹੀਂ ਕਰ ਪਾ ਰਹੇ ਸੀ ਕਿ ਇਸ ਸ਼ਖ਼ਸ ਨੇ ਭਗਤ ਸਿੰਘ ਦੇ ਨਾਲ ਇੱਕ ਸਮੇਂ ਕ੍ਰਾਂਤੀ ਦੇ ਲੰਬੇ ਕਦਮ ਭਰਦੇ ਹੋਏ ਕਾਲੇ ਪਾਣੀ ਦੀ ਲੰਬੀ ਸਜ਼ਾ ਕੱਟੀ।



ਉਹਨਾਂ ਨੇ ਜਦ ਡਾਕਟਰੀ ਦਾ ਪੇਸ਼ਾ ਸ਼ੁਰੂ ਕੀਤਾ, ਉਹ ਉਸ ਸਮੇਂ ਵਿਆਹੁਤਾ ਸਨ। ਕ੍ਰਾਂਤੀਕਾਰੀ ਦਲ ਵਿਚ ਸ਼ਾਮਲ ਹੋਣ ਬਾਅਦ ਪਤਨੀ ਨੂੰ ਘਰ ਆ ਕੇ ਕਿਹਾ ਕਿ 'ਤੁਸੀਂ ਆਪਣੇ ਮੱਥੇ ਦਾ ਸੰਧੂਰ ਪੋਚ ਸੁੱਟੋ ਅਤੇ ਮੇਰੇ ਸਿਰ 'ਤੇ ਹੱਥ ਰੱਖ ਕੇ ਦੇਸ਼ ਲਈ ਵਿਦਾ ਕਰੋ।' ਸੁਣ ਕੇ ਪਤਨੀ ਰੋਣ ਲੱਗੀ। ਆਖਰ ਉਸ ਮੁਸ਼ਕਿਲ ਪਲਾਂ ਵਿਚ ਉਹ ਆਜ਼ਾਦੀ ਦੇ ਸੰਘਰਸ਼ ਵਿਚ ਹਿੱਸੇਦਾਰੀ ਪਾਉਣ ਲਈ ਨਿਕਲ ਪਏ। 'ਹਿੰਦੁਸਤਾਨ ਸਮਾਜਵਾਦੀ ਪਰਜਾਤੰਤਰ ਸੰਘ' ਦੇ ਮੈਂਬਰ ਹੋਣ ਦੇ ਨਾਤੇ ਉਹਨਾਂ ਦਾ ਸਭ ਤੋਂ ਵੱਡਾ ਫਾਇਦਾ ਇਹ ਸੀ ਕਿ ਬਾਹਰ ਡਾ. ਬੀ. ਐੱਸ. ਨਿਗਮ ਦੇ ਨਾਮ ਨਾਲ ਡਾਕਟਰੀ ਦੀ ਦੁਕਾਨ ਹੁੰਦੀ ਅਤੇ ਅੰਦਰ ਕ੍ਰਾਂਤੀਕਾਰੀਆਂ ਦੇ ਕੇਂਦਰ ਵਿਚ ਬੰਬ ਬਣਾਉਣ ਦਾ ਕਾਰਖਾਨਾ। ਉਹ ਆਰੀਆ ਸਮਾਜ ਅਤੇ ਗਾਂਧੀ ਦੇ ਸੱਤਿਆਗ੍ਰਹਿ ਨਾਲ ਵੀ ਜੁੜੇ। ਪਰ ਚੌਰੀ ਚੌਰਾ ਦੀ ਘਟਨਾ ਦੇ ਬਾਅਦ ਉੱਥੋਂ ਉਹਨਾਂ ਦਾ ਮਨ ਉਚਾਟ ਹੋ ਗਿਆ ਅਤੇ ਉਹ ਮਜ਼ਦੂਰ ਸਭਾ ਵਿਚ ਆਏ। ਹਰੀਹਰ ਨਾਥ ਸ਼ਾਸਤਰੀ ਅਤੇ ਗਣੇਸ਼ ਸ਼ੰਕਰ ਵਿਦਿਆਰਥੀ ਨਾਲ ਉਹਨਾਂ ਦੀ ਮੁਲਾਕਾਤ ਹੋਈ। ਉਹ ਮੁਨੇਸ਼ਵਰ ਅਵਸਥੀ ਨੂੰ ਵੀ ਮਿਲੇ, ਜੋ ਉਨ੍ਹਾਂ ਦਿਨਾਂ ਵਿਚ ਗੋਰਖਪੁਰ ਵਿਚ 'ਸਵਦੇਸ਼' ਦਾ ਸੰਪਾਦਨ ਕਰਨ ਦੇ ਨਾਲ ਹੀ ਕ੍ਰਾਂਤੀਕਾਰੀ ਦਲ ਨਾਲ ਸੰਬੰਧਤ ਸਨ।

ਕ੍ਰਾਂਤੀ ਦੇ ਰਾਹ 'ਤੇ ਵਧਦੇ ਹੋਏ ਉਹਨਾਂ ਦੀ ਮੁਲਾਕਾਤ ਵਿਜੈ ਕੁਮਾਰ ਸਿਨਹਾ, ਸ਼ਿਵ ਵਰਮਾ, ਸੁਰੇਂਦ੍ਰ ਪਾਂਡੇ, ਜੈ ਦੇਵ ਕਪੂਰ, ਭਗਤ ਸਿੰਘ ਅਤੇ ਚੰਦਰ ਸ਼ੇਖਰ ਆਜ਼ਾਦ ਨਾਲ ਹੋਈ, ਜੋ ਸਮਾਜਵਾਦ ਨਾਲ ਡੂੰਘੇ ਜੁੜੇ ਹੋਏ ਸਨ ਅਤੇ ਪੂਰੀ ਤਰ੍ਹਾਂ ਸਮਰਪਤ ਸਨ। ਆਜ਼ਾਦ ਨੂੰ ਉਹ ਪਹਿਲੀ ਵਾਰ ਝਾਂਸੀ ਵਿਚ ਮਿਲੇ। ਜਾਜਮਊ ਦੇ ਕੋਲ ਹੋਣ ਵਾਲੀ ਮੀਟਿੰਗ ਲਈ ਉਹਨਾਂ ਨੂੰ ਆਜ਼ਾਦ ਨੂੰ ਝਾਂਸੀ ਲਿਆਉਣ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ। ਕ੍ਰਾਂਤੀਕਾਰੀ ਭਗਵਾਨ ਦਾਸ ਮਾਹੌਰ ਨਾਲ ਵੀ ਉੱਥੋਂ ਦੀ ਇਕ ਲਾਇਬਰੇਰੀ ਵਿਚ ਆਹਮਣਾ-ਸਾਹਮਣਾ ਹੋ ਗਿਆ। ਦਲ ਦੇ ਨੇਤਾ ਯੋਗੇਸ਼ ਚੰਦਰ ਚੈਟਰਜੀ ਨੂੰ ਜੇਲ੍ਹ 'ਚੋਂ ਛੁਡਾਉਣ ਦੀਆਂ ਕੋਸ਼ਿਸ਼ਾਂ ਵਿਚ ਉਹ ਇੱਕ ਵਾਰ ਪੁਲਿਸ ਦੇ ਹੱਥ ਆਉਣੋਂ ਵਾਲ ਵਾਲ ਬਚੇ। ਬਾਅਦ ਵਿਚ ਉਹ ਰੂਪੋਸ਼ ਹੋ ਕੇ ਫਿਰੋਜ਼ਪੁਰ ਜਾ ਕੇ ਡਾਕਟਰੀ ਦੀ ਪ੍ਰੈਕਟਿਸ ਕਰਨ ਲੱਗੇ। ਉੱਥੇ ਉਹਨਾਂ ਦੇ ਨਾਲ ਦਲ ਦੇ ਮੈਂਬਰ ਜੈ ਗੋਪਾਲ ਵੀ ਸਨ, ਜੋ ਬਾਅਦ ਵਿਚ ਮੁਖ਼ਬਿਰ ਬਣੇ।

ਭਗਤ ਸਿੰਘ ਅਤੇ ਬਟੁਕੇਸ਼ਵਰ ਦੱਤ ਵੱਲੋਂ ਦਿੱਲੀ ਦੀ ਕੇਂਦਰੀ ਅਸੈਂਬਲੀ ਵਿਚ ਬੰਬ ਸੁੱਟੇ ਜਾਣ ਤੋਂ ਪਹਿਲਾਂ ਆਗਰਾ ਕ੍ਰਾਂਤੀਕਾਰੀਆਂ ਦਾ ਕੇਂਦਰ ਬਣ ਗਿਆ ਸੀ। ਭਗਤ ਸਿੰਘ ਦੇ ਸੱਦੇ 'ਤੇ ਬੰਗਾਲ ਤੋਂ ਯਤਿੰਦਰ ਨਾਥ ਦਾਸ ਨੇ ਆ ਕੇ ਬੰਬ ਬਣਾਉਣ ਦੀ ਕਲਾ ਸਿਖਾਈ। ਆਗਰਾ ਵਿਚ ਗਯਾ ਪ੍ਰਸਾਦ ਨੂੰ ਇਹ ਕੰਮ ਸੌਂਪਿਆ ਗਿਆ ਕਿ ਉਹ ਸਹਾਰਨਪੁਰ ਜਾ ਕੇ ਕਿਰਾਏ 'ਤੇ ਮਕਾਨ ਲੈ ਕੇ ਇਸ ਤਰ੍ਹਾਂ ਰਹੇ ਕਿ ਕਿਸੇ ਨੂੰ ਸ਼ੱਕ ਨਾ ਹੋਵੇ। ਬਾਹਰ ਹੋਮਿਓਪੈਥਿਕ ਦਵਾਖਾਨਾ, ਅਤੇ ਅੰਦਰ ਪਾਰਟੀ ਦਾ ਕੰਮ। ਬਾਅਦ ਵਿਚ ਲਾਹੌਰ ਸਾਜ਼ਿਸ਼ ਕੇਸ ਵਿਚ ਇਸੇ ਕੇਂਦਰ ਤੋਂ ਜੈ ਦੇਵ ਕਪੂਰ, ਸ਼ਿਵ ਵਰਮਾ ਅਤੇ ਡਾ. ਗਯਾ ਪ੍ਰਸਾਦ ਗ੍ਰਿਫ਼ਤਾਰ ਕੀਤੇ ਗਏ। ਲਾਹੌਰ ਵਿੱਚੋਂ ਸੁਖਦੇਵ ਪਹਿਲਾਂ ਹੀ ਫੜਿਆ ਜਾ ਚੁੱਕਾ ਸੀ।

ਲਾਹੌਰ ਮੁਕੱਦਮੇ ਵਿਚ ਬ੍ਰਿਟਿਸ਼ ਸਰਕਾਰ ਇਕ ਵੀ ਅਜਿਹਾ ਸਬੂਤ ਨਹੀਂ ਪੇਸ਼ ਕਰ ਸਕੀ ਕਿ ਗਯਾ ਪ੍ਰਸਾਦ ਕਿਸੇ ਹਥਿਆਰਬੰਦ ਕਾਰਵਾਈ ਵਿਚ ਸ਼ਾਮਲ ਸਨ। ਪਰ ਉਹ ਜਿਸ ਦਲ ਦੇ ਮੈਂਬਰ ਸਨ, ਉਸ ਨੇ ਹਕੂਮਤ ਦੇ ਖ਼ਿਲਾਫ਼ ਯੁੱਧ ਦਾ ਐਲਾਨ ਕੀਤਾ ਸੀ ਅਤੇ ਉਹ ਇਕ ਬੰਬ ਫੈਕਟਰੀ ਦੇ ਅੰਦਰੋਂ ਗ੍ਰਿਫ਼ਤਾਰ ਹੋਏ ਸੀ, ਉਹਨਾਂ ਨੂੰ ਸਜਾ ਦੇਣ ਲਈ ਇਹ ਕਾਫੀ ਸੀ।

ਜੇਲ੍ਹ ਵਿਚ ਕ੍ਰਾਂਤੀਕਾਰੀਆਂ ਦੀਆਂ ਤਿੰਨ ਸ਼੍ਰੇਣੀਆਂ ਸਨ-ਪਹਿਲੀ ਸ਼੍ਰੇਣੀ ਉਹਨਾਂ ਦੀ ਸੀ, ਜਿਹਨਾਂ ਦਾ ਕੇਸ ਵਕੀਲਾਂ ਨੇ ਲੜਣਾ ਸੀ। ਇਸ ਵਿਚ ਦੇਸ਼ ਰਾਜ, ਪ੍ਰੇਮ ਦੱਤ, ਮਾਸਟਰ ਆਗਿਆ ਰਾਮ, ਅਜੈ ਘੋਸ਼ ਅਤੇ ਪੰ. ਕਿਸ਼ੋਰੀ ਲਾਲ ਸਨ। ਦੂਜੀ ਸ਼੍ਰੇਣੀ, ਦੁਸ਼ਮਣ ਦੀ ਅਦਾਲਤ ਨੂੰ ਮਾਨਤਾ ਨਾ ਦੇਣ ਵਾਲਿਆਂ ਦੀ ਸੀ, ਜਿਸ ਵਿਚ ਡਾ. ਗਯਾ ਪ੍ਰਸਾਦ, ਮਹਾਵੀਰ ਸਿੰਘ, ਬਟੁਕੇਸ਼ਵਰ ਦੱਤ, ਕੁੰਦਨ ਲਾਲ ਅਤੇ ਜਤੇਂਦ੍ਰ ਨਾਥ ਸਾਨਿਆਲ ਸਨ। ਅਤੇ ਤੀਜੀ ਸ਼੍ਰੇਣੀ ਵਿਚ ਆਪਣਾ ਕੇਸ ਖ਼ੁਦ ਲੜਣ ਵਾਲੇ ਭਗਤ ਸਿੰਘ, ਰਾਜਗੁਰੂ, ਸੁਖਦੇਵ, ਸ਼ਿਵ ਵਰਮਾ, ਜੈ ਦੇਵ ਕਪੂਰ, ਵਿਜੈ ਕੁਮਾਰ ਸਿਨਹਾ, ਕਮਲ ਨਾਥ ਤਿਵਾੜੀ ਅਤੇ ਸੁਰੇਂਦ੍ਰ ਪਾਂਡੇ ਨੂੰ ਰੱਖਿਆ ਗਿਆ। ਗਯਾ ਪ੍ਰਸਾਦ ਰਾਜਨੀਤਕ ਵਿਚਾਰ ਚਰਚਾ ਵਿਚ ਸ਼ਾਮਲ ਹੁੰਦੇ ਰਹੇ ਅਤੇ ਕੁੱਟ ਖਾਣ ਵਾਲੇ ਸਾਥੀਆਂ ਦੀ ਸੂਚੀ ਵਿਚ ਉਹਨਾਂ ਦਾ ਨਾਮ ਸਭ ਤੋਂ ਉੱਪਰ ਹੁੰਦਾ ਸੀ।



Freedom Fighter & Revolutionary Dr.Gaya Prasad Katiyar

ਗਯਾ ਪ੍ਰਸਾਦ ਜੀ ਨੂੰ ਉਮਰ ਭਰ ਦੀ ਕੈਦ ਦੀ ਸਜ਼ਾ ਸੁਣਾਈ ਗਈ। ਉਹਨਾਂ ਨੂੰ ਪੰਜਾਬ ਦੀਆਂ ਜੇਲ੍ਹਾਂ ਵਿੱਚ ਰੱਖਣ ਦੇ ਬਾਅਦ ਮਹਾਵੀਰ ਸਿੰਘ ਦੇ ਨਾਲ ਬੇਲਾਰੀ ਕੇਂਦਰੀ ਜੇਲ੍ਹ ਭੇਜ ਦਿੱਤਾ ਗਿਆ। ਉੱਥੇ ਸਤਿਆਗ੍ਰਹੀਆਂ ਦੇ ਨਾਲ ਹੋ ਰਹੇ ਤਸ਼ੱਦਦ ਦੇ ਵਿਰੁੱਧ ਸਾਥ ਦੇਣ ਕਰ ਕੇ ਉਹਨਾਂ ਨੂੰ ਸਖ਼ਤ ਸਜ਼ਾ ਮਿਲੀ। ਜਨਵਰੀ, 1933 ਵਿਚ ਉਹ ਅੰਡੇਮਾਨ ਭੇਜ ਦਿੱਤੇ ਗਏ, ਜਿੱਥੇ ਉਹਨਾਂ ਨੇ 1937 ਦੀ ਪ੍ਰਸਿੱਧ ਭੁੱਖ ਹੜਤਾਲ ਵਿੱਚ ਹਿੱਸਾ ਲਿਆ। ਬਿਮਾਰ ਹੋਣ 'ਤੇ ਉਹਨਾਂ ਨੂੰ ਬਲਰਾਮਪੁਰ ਅਤੇ ਸੁਲਤਾਨਪੁਰ ਦੀਆਂ ਜੇਲ੍ਹਾਂ ਵਿਚ ਲਿਜਾਇਆ ਗਿਆ। ਉਹਨਾਂ ਦੀ ਰਿਹਾਈ 21 ਫਰਵਰੀ 1946 ਨੂੰ ਹੋਈ।

ਆਜ਼ਾਦੀ ਮਿਲਣ 'ਤੇ ਵੀ ਉਹਨਾਂ ਨੇ ਚੰਦਰ ਸ਼ੇਖਰ ਆਜ਼ਾਦ ਅਤੇ ਭਗਤ ਸਿੰਘ ਦੇ ਸਮਾਜਵਾਦੀ ਸੁਪਨਿਆਂ ਨੂੰ ਪੂਰਾ ਕਰਨ ਦੇ ਸੰਘਰਸ਼ ਨੂੰ ਭੁਲਾਇਆ ਨਹੀਂ। ਮੈਨੂੰ ਯਾਦ ਹੈ ਕਿ ਪਹਿਲੀ ਮੁਲਾਕਾਤ ਵਿਚ ਹੀ ਉਹਨਾਂ ਨੇ ਮੈਨੂੰ ਕਿਹਾ ਸੀ "ਅਸੀਂ ਗੁਲਾਮੀ ਨੂੰ ਸਿਰਫ਼ ਭਾਰਤ ਵਿੱਚੋਂ ਹੀ ਨਹੀਂ, ਸਗੋਂ ਸਾਰੀ ਦੁਨੀਆਂ ਵਿੱਚੋਂ ਮਿਟਾ ਦੇਣਾ ਚਾਹੁੰਦੇ ਸੀ। ਅਸੀਂ ਤਤਕਾਲੀ ਪ੍ਰਬੰਧ ਨੂੰ ਇਸ ਲਈ ਖ਼ਤਮ ਕਰਨਾ ਚਾਹੁੰਦੇ ਸੀ ਕਿਉਂਕਿ ਉਸਦਾ ਆਧਾਰ ਹਿੰਸਾ ਅਤੇ ਲੁੱਟ ਸੀ।"

ਇਸ ਤੋਂ ਬਾਅਦ ਡਾ. ਗਯਾ ਪ੍ਰਸਾਦ ਹਰਦੋਈ ਵਿਚ ਇੱਕ ਜਲਸੇ ਵਿਚ ਮਿਲੇ, ਜਿੱਥੇ ਚੰਦਰ ਸ਼ੇਖਰ ਆਜ਼ਾਦ ਦੇ ਬੁੱਤ ਤੋਂ ਪਰਦਾ ਉਠਾਉਣ ਲਈ ਕੈਪਟਨ ਡਾ. ਲਕਸ਼ਮੀ ਸਹਿਗਲ ਆਈ ਸੀ। ਉਦੋਂ ਉਹਨਾਂ ਦੇ ਦੋਵਾਂ ਪੈਰਾਂ 'ਤੇ ਸੋਜ਼ ਸੀ। ਫਿਰ ਕਾਨਪੁਰ ਵਿਚ ਇੱਕ ਵਿਆਹ ਵਿੱਚ ਉਹਨਾਂ ਨਾਲ ਮੁਲਾਕਾਤ ਹੋਈ। 10 ਫਰਵਰੀ, 1993 ਨੂੰ ਉਹਨਾਂ ਦੀ ਮੌਤ ਦੀ ਖ਼ਬਰ ਮਿਲੀ ਤਾਂ ਉਹਨਾਂ ਦੇ ਘਰ ਵਿਚ ਉਹਨਾਂ ਨਾਲ ਬਿਤਾਏ ਪਲ ਅੱਖਾਂ ਸਾਹਮਣੇ ਜੀਵੰਤ ਹੋ ਉੱਠੇ। ਉਹ ਸਹੀ ਅਰਥਾਂ ਵਿਚ ਸਦਾਬਹਾਰ ਕ੍ਰਾਂਤੀਕਾਰੀ ਸਨ।

**97608-75491**

**ਪੰਜਾਬੀ ਅਨੁਵਾਦ: ਬਲਬੀਰ ਲੌਂਗੋਵਾਲ**

---

**ਪੰਨਾ 25 ਦਾ ਬਾਕੀ** ਕਾਫ਼ੀ ਫਰਕ ਆਉਣ ਕਾਰਨ ਉਹ ਬੌਣਾ ਦਿਖਾਈ ਦਿੰਦਾ ਹੈ।

"ਹੁਣ ਤੂੰ ਕੀ ਪੁੱਛਣਾ ਚਾਹੁੰਦਾ ਏ ?" ਰਾਖਾ ਪੁੱਛਦਾ ਹੈ, "ਤੇਰੀ ਇੱਛਾ ਦਾ ਕੋਈ ਅੰਤ ਵੀ ਹੈ ?"

"ਕਾਨੂੰਨ ਤਾਂ ਹਰੇਕ ਲਈ ਹੈ," ਆਦਮੀ ਕਹਿੰਦਾ ਹੈ, "ਪਰ ਮੇਰੀ ਸਮਝ ਵਿਚ ਇਹ ਗੱਲ ਨਹੀਂ ਆ ਰਹੀ ਕਿ ਇੰਨੇ ਸਾਲਾਂ ਵਿਚ ਮੇਰੇ ਤੋਂ ਬਿਨਾਂ ਕਿਸੇ ਹੋਰ ਨੇ ਇੱਥੇ ਦਾਖ਼ਲੇ ਲਈ ਦਸਤਕ ਕਿਉਂ ਨਹੀਂ ਦਿੱਤੀ।"

ਰਾਖੇ ਨੂੰ ਇਹ ਸਮਝਦਿਆਂ ਦੇਰ ਨਹੀਂ ਲੱਗਦੀ ਕਿ ਇਹ ਆਦਮੀ ਅੰਤਿਮ ਘੜੀਆਂ ਗਿਣ ਰਿਹਾ ਹੈ। ਉਹ ਉਸਦੇ ਲਗਭਗ ਬੋਲੇ ਹੋ ਰਹੇ ਕੰਨ ਵਿਚ ਚੀਕ ਕੇ ਕਹਿੰਦਾ ਹੈ, "ਕਿਸੇ ਦੂਜੇ ਦੇ ਇੱਥੇ ਦਾਖ਼ਲੇ ਦਾ ਕੋਈ ਮਤਲਬ ਨਹੀਂ ਸੀ, ਕਿਉਂਕਿ ਕਾਨੂੰਨ ਤੱਕ ਪਹੁੰਚਣ ਦਾ ਇਹ ਬੂਹਾ ਸਿਰਫ਼ ਤੇਰੇ ਲਈ ਖੋਲ੍ਹਿਆ ਗਿਆ ਸੀ ਅਤੇ ਹੁਣ ਮੈਂ ਇਸ ਨੂੰ ਬੰਦ ਕਰਨ ਜਾ ਰਿਹਾ ਹਾਂ।"

**ਅਨੁਵਾਦ - ਭਜਨਬੀਰ ਸਿੰਘ**

**98556 75724**

# ਕਾਲਾ ਤੇ ਗੋਰਾ ਰੰਗ ਕਿਉਂ ਹੁੰਦਾ ਹੈ ?

**ਹਰਜੋਤ ਸਿੰਘ**

ਮਨੁੱਖ ਦਾ ਵਿਕਾਸ ਅਫ਼ਰੀਕੀ ਜੰਗਲਾਂ ਵਿੱਚੋਂ ਸ਼ੁਰੂ ਹੋਇਆ, ਸ਼ੁਰੂਆਤ ਵਿੱਚ ਚਮੜੀ ਉੱਤੇ ਵਾਲਾਂ ਦੀ ਬਹੁਤਾਤ ਸੀ, ਫਿਰ ਵੀ ਰੰਗ ਕਾਲਾ ਹੀ ਸੀ। ਇਸ ਥਾਂ ਤੋਂ ਮਨੁੱਖ ਨੇ ਜਦੋਂ ਬਾਕੀ ਧਰਤੀ ਵੱਲ ਪਰਵਾਸ ਕੀਤਾ ਤਾਂ ਉਸਦੀ ਚਮੜੀ ਦਾ ਰੰਗ ਬਦਲਦਾ ਗਿਆ। ਅਫ਼ਰੀਕਾ ਤੋਂ ਸਾਰੇ ਮਨੁੱਖ ਇੱਕੋ ਵਾਰ ਵਿੱਚ ਬਾਹਰ ਨਹੀਂ ਨਿੱਕਲੇ ਸਗੋਂ ਕਈ ਕਈ ਸਦੀਆਂ ਦੇ ਵਕਫ਼ੇ ਨਾਲ ਬਾਹਰ ਨਿੱਕਲੇ। ਜਿਉਂ ਜਿਉਂ ਉਹ ਭੂ ਮੱਧ ਰੇਖਾ ਤੋਂ ਦੂਰ ਹੁੰਦੇ ਗਏ ਤਾਂ ਉਹਨਾਂ ਦੀ ਚਮੜੀ ਕਾਲੀ ਤੋਂ ਚਿੱਟੀ ਹੁੰਦੀ ਗਈ। ਜਿੰਨੀ ਵੱਧ ਦੂਰੀ ਓਨਾ ਵੱਧ ਚਿੱਟਾ ਰੰਗ। ਚਮੜੀ ਦਾ ਕਾਲਾ ਰੰਗ ਇਸ ਵਿੱਚ ਮੇਲਾਨਿਨ ਨਾਮਕ ਤੱਤ ਕਰਕੇ ਹੁੰਦਾ ਹੈ। ਇਸ ਤੱਤ ਦਾ ਇੱਕ ਵਿਸ਼ੇਸ਼ ਕੰਮ ਹੈ।

ਸੂਰਜ ਦੀ ਰੋਸ਼ਨੀ ਤੋਂ ਸਾਡਾ ਸਰੀਰ ਇੱਕ ਬੁਨਿਆਦੀ ਕੰਮ ਲੈਂਦਾ ਹੈ। ਉਹ ਹੈ ਵਿਟਾਮਿਨ ਡੀ ਦਾ ਸੰਸਲੇਸ਼ਣ, ਪਰ ਇਹੋ ਸੂਰਜੀ ਰੋਸ਼ਨੀ (UV type B) ਦੀਆਂ ਕਿਰਨਾਂ, ਵਿਟਾਮਿਨ B 9 ਨੂੰ ਨਸ਼ਟ ਕਰ ਦਿੰਦੀਆਂ ਹਨ। ਇੱਥੇ ਹੀ ਫਿਰ ਮੇਲਾਨਿਨ ਇੱਕ ਕੁਦਰਤੀ ਸਨਸਕ੍ਰੀਨ ਦਾ ਕੰਮ ਕਰਦੀ ਹੈ, ਜਿਹੜੀ ਇੱਕ ਹੱਦ ਤੋਂ ਵੱਧ UV-B ਨੂੰ ਅੰਦਰ ਜਾਣ ਤੋਂ ਰੋਕਣ ਲਈ ਖੁਦ ਸੋਖ ਲੈਂਦੀ ਹੈ। ਵਿਟਾਮਿਨ B 9, ਮਨੁੱਖ ਦੇ ਸੈੱਲਾਂ ਦੇ ਵਿਕਾਸ ਲਈ ਬਹੁਤ ਜਰੂਰੀ ਹੈ। ਇਸ ਲਈ ਗਰਭਵਤੀ ਔਰਤਾਂ ਨੂੰ ਵੀ ਇਸਦੀ ਬਹੁਤ ਜਰੂਰਤ ਹੁੰਦੀ ਹੈ। ਧੁੱਪ ਵਿੱਚ ਪਸੀਨੇ ਤੋਂ ਬਿਨ੍ਹਾਂ ਅਗਲਾ ਕਾਰਨ ਥਕਾਵਟ ਦਾ ਇਹੋ ਹੁੰਦਾ ਹੈ ਕਿ ਜਿੰਨਾ ਜਿਆਦਾ ਐਕਸਪੋਜਰ ਹੋਏਗਾ, ਓਨਾ ਵਿਟਾਮਿਨ ਬੀ ਨਸ਼ਟ ਹੋਏਗਾ। ਕਿਉਂਕਿ ਚਮੜੀ ਦੀ ਇੱਕ ਲਿਮਿਟ ਹੈ। ਫਿਰ ਕਾਲੇ ਰੰਗ ਵਾਲੇ ਇਹ ਵੱਧ ਸੋਖ ਸਕਦੇ ਹਨ ਤੇ ਗੋਰੇ ਵਾਲੇ ਘੱਟ। ਇਸਤੋਂ ਬਚਣ ਲਈ ਹੀ ਚਮੜੀ ਮੇਲਾਨਿਨ ਪੈਦਾ ਕਰਦੀ ਹੈ ਤੇ ਗੋਰੀ ਚਮੜੀ ਕਾਲੀ ਹੋਣੀ ਸ਼ੁਰੂ ਹੋ ਜਾਂਦੀ ਹੈ। ਹੁਣ ਜਦੋਂ ਮਨੁੱਖ ਅਫ਼ਰੀਕਾ ਵਿੱਚ ਸੀ, ਓਥੇ ਸੂਰਜੀ ਰੋਸ਼ਨੀ ਸਾਲ ਦੇ 12 ਮਹੀਨੇ ਇੱਕੋ ਜਿੰਨੀ ਰਹਿੰਦੀ ਹੈ। ਬਹੁਤ ਜ਼ਿਆਦਾ ਰਹਿੰਦੀ ਹੈ। ਜਿਉਂ ਜਿਉਂ ਇਹ ਓਥੋਂ ਯੂਰਪ ਤੇ ਫਿਰ ਉਸਤੋਂ ਉੱਪਰ ਵੱਲ ਗਏ ਰੋਸ਼ਨੀ ਘਟਦੀ ਗਈ। ਹੁਣ ਧੁੱਪ ਘਟ ਗਈ ਪਰ ਸਰੀਰ ਨੂੰ ਜਰੂਰਤ ਸੀ ਵਿਟਾਮਿਨ ਡੀ ਦੀ, ਇਸ ਲਈ ਮੇਲਾਨਿਨ ਬਣਨਾ ਘੱਟ ਹੋ ਗਿਆ। ਮਨੁੱਖ ਗੋਰਾ ਹੁੰਦਾ ਚਲਾ ਗਿਆ। ਇਸ ਲਈ ਯੂਰਪ ਦੇ ਲੋਕ ਵੱਧ ਗੋਰੇ ਹਨ, ਤੇ ਰੂਸ ਦੇ ਉਸਤੋਂ ਵੀ ਗੋਰੇ। ਇਹੋ ਚੀਜ਼ ਪਹਾੜੀ ਲੋਕਾਂ 'ਤੇ ਲਾਗੂ ਹੁੰਦੀ ਹੈ। ਇਹ ਪ੍ਰਕਿਰਿਆ ਹਜ਼ਾਰਾਂ ਸਾਲਾਂ ਵਿੱਚ ਹੋਈ। ਪਰ ਬਾਅਦ ਵਿੱਚ ਇਹ ਕੁਝ ਪੀੜ੍ਹੀਆਂ ਵਿੱਚ ਬਦਲ ਗਈ, ਉਹ ਕਿਵੇਂ ?

ਆਓ, ਭਾਰਤ ਦੇ ਹਿਸਾਬ ਨਾਲ ਸਮਝਦੇ ਹਾਂ, ਭਾਰਤ ਵਿੱਚ ਇਹ ਰੰਗ ਵਿਚਾਲੇ ਜਿਹੇ ਰਿਹਾ ਜਿਸ ਉੱਤੇ ਕਾਲਾ ਰੰਗ ਭਾਰੂ ਸੀ, ਕਿਉਂਕਿ ਇਥੋਂ ਦਾ ਮੌਸਮ ਇਹੋ ਜਿਹਾ ਸੀ। ਭਾਰਤ ਦੇ ਮੂਲ ਨਿਵਾਸੀ, ਅੱਜ ਵੀ ਬਹੁਤੇ ਭਾਰਤੀ ਲੋਕਾਂ ਦਾ ਰੰਗ ਕਾਲਾ ਜਾਂ ਕਣਕਵੰਨਾ ਹੁੰਦਾ ਹੈ। ਪ੍ਰੰਤੂ ਪਹਿਲਾਂ ਆਰੀਆ ਲੋਕ ਭਾਰਤ ਆਏ। ਉਹ ਠੰਡੇ ਖੇਤਰ ਵਿੱਚੋਂ ਆਏ ਗੋਰੇ ਲੋਕ ਸੀ, ਜਿਸ ਕਰਕੇ ਉਹਨਾਂ ਦਾ ਰੰਗ ਗੋਰਾ ਸੀ। ਇਥੋਂ ਤੱਕ ਕੇ ਪਹਿਲੀ ਵੰਡ ਹੀ ਗੋਰੇ ਤੇ ਕਾਲੇ ਦੀ ਹੋਈ ਸੀ। ਜਿਹਨਾਂ ਨੂੰ 'ਅਨਾਰੀਆ' ਕਿਹਾ ਗਿਆ ਸੀ, ਉਹ ਕਾਲੇ ਹੀ ਸਨ। ਪ੍ਰੰਤੂ ਇਥੋਂ ਦੇ ਮੂਲ ਨਿਵਾਸੀਆਂ ਨਾਲ ਵਿਆਹ ਵੀ ਹੋਏ ਤੇ ਉਸਤੋਂ ਬਾਹਰ ਵਾਲੇ ਰਿਸ਼ਤਿਆਂ ਵਿੱਚ ਵੀ ਬੱਚੇ ਪੈਦਾ ਹੋਏ। ਇੰਝ ਪ੍ਰਜਨਨ ਨਾਲ DNA ਟਰਾਂਸਫਰ ਹੁੰਦੇ ਗਏ ਤੇ ਲੋਕ ਮਿਕਸ ਹੁੰਦੇ ਗਏ। ਪਰ ਇੱਕ ਚੀਜ਼ ਸਦਾ ਭਾਰੂ ਰਹੀ ਜਿਹੜੀ ਅੱਜ ਵੀ ਮੰਨੀ ਜਾਂਦੀ ਹੈ, ਖਾਸ ਕਰਕੇ ਉੱਤਰ ਭਾਰਤ ਵਿੱਚ ਗੋਰੇ ਰੰਗ ਦਾ ਅਰਥ ਹੀ ਲਿਆ ਜਾਂਦਾ 'ਉੱਚੀ ਜਾਤ'। ਭਾਵੇਂ ਗੋਰੇ, ਕਾਲੇ ਤੇ ਬਦਾਮੀ, ਹਰ ਕਾਸਟ ਵਿੱਚ ਮਿਲਦੇ ਹਨ।

ਇਸਤੋਂ ਬਾਅਦ ਅਗਲਾ ਵੱਡਾ ਫ਼ਰਕ ਗੋਰੇ ਰੰਗ ਤੇ ਭਾਰਤੀਆਂ ਦੀ ਡੀਲ ਡੌਲ ਵਿੱਚ ਜਿਹੜਾ ਆਇਆ, ਉਹ ਮੰਗੋਲਾਂ ਦੇ ਹਮਲਿਆਂ ਨਾਲ ਆਇਆ। ਅੱਜ ਭਾਰਤ ਦੇ ਬਹੁਤੇ ਨਿਵਾਸੀਆਂ ਦਾ DNA ਮੰਗੋਲਾ ਨਾਲ ਰਲਦਾ ਹੈ। ਜਿੰਨਾ ਵੱਧ ਰਲੇਗਾ ਓਨਾ ਹੀ ਡੀਲ ਡੌਲ ਭਰਵੀਂ ਹੋਏਗੀ ਤੇ ਰੰਗ ਵੀ ਆਮ ਨਾਲੋਂ ਵਧੇਰੇ ਸਾਫ ਹੋਏਗਾ। ਮੰਗੋਲ ਹਮਲਿਆਂ ਮਗਰੋਂ ਭਾਰਤੀ ਸਮਾਜ ਵਿੱਚ ਆਪਸੀ ਪ੍ਰਜਨਨ ਰਾਹੀਂ ਇਹ DNA ਆਇਆ। ਇਸ ਲਈ ਤੁਸੀ ਦੇਖੋਗੇ ਕਿ ਉੱਤਰ ਤੋਂ ਦੱਖਣ ਵੱਲ

ਜਾਂਦੇ ਹੋਏ ਵੀ ਨੈਣ ਨਕਸ਼, ਡੀਲ ਡੌਲ ਤੇ ਰੰਗ ਵਿੱਚ ਫ਼ਰਕ ਆਉਣਾ ਸ਼ੁਰੂ ਹੋ ਜਾਂਦਾ ਹੈ।

ਮੁਗ਼ਲਾਂ ਦੇ ਸਮੇਂ ਤੱਕ ਰੰਗ ਬਾਰੇ ਭੇਦਭਾਵ ਕਾਫ਼ੀ ਘੱਟ ਗਿਆ ਸੀ। ਇਥੋਂ ਤੱਕ ਕਿ ਭਾਰਤ ਦੇ ਲੋਕ ਜਿਹੜੇ ਦੇਵੀ ਦੇਵਤਿਆਂ ਨੂੰ ਪੂਜਦੇ ਸੀ, ਉਹਨਾਂ ਵਿੱਚ ਦੋਵੇਂ ਰੰਗ ਸਨ। ਦੂਸਰਾ ਕਾਰਨ ਸੀ ਕਿ ਇਸਲਾਮ ਦੇ ਅਫ਼ਰੀਕਾ ਵਿੱਚ ਫੈਲਣ ਮਗਰੋਂ ਓਥੇ ਦੇ ਨੀਗਰੋ ਲੋਕਾਂ ਨੇ ਵੀ ਇਸਲਾਮ ਗ੍ਰਹਿਣ ਕੀਤਾ ਤੇ ਉਹ ਭਾਰਤ ਵਿੱਚ ਨਵਾਬਾਂ ਤੇ ਬਾਦਸ਼ਾਹਾਂ ਕੋਲ ਨੌਕਰੀ ਵੀ ਕਰਦੇ ਸੀ। ਬਹੁਤਿਆਂ ਦੇ ਵਿਆਹ ਵੀ ਭਾਰਤੀ ਰਾਜਕੁਮਾਰੀਆਂ ਨਾਲ ਹੋਏ। ਅੰਗਰੇਜ਼ ਗੋਰੇ ਰੰਗ ਦੇ ਸੀ, ਇਸ ਲਈ ਭਾਰਤੀਆਂ ਨੂੰ ਕਾਲੂ ਆਖ ਕੇ ਬੁਲਾਉਂਦੇ ਸੀ। ਹੁਣ ਇੱਥੇ ਜਿਹੜੇ ਅੰਗਰੇਜ਼ਾਂ ਦੇ ਕਰੀਬੀ ਸਾਸ਼ਕ ਸੀ, ਅਮੀਰ ਲੋਕ ਸੀ, ਭਾਰਤੀ ਅਫ਼ਸਰ ਸੀ। ਉਹ ਖ਼ੁਦ ਨੂੰ ਗੋਰੇ ਮੰਨਦੇ ਸੀ ਤੇ ਉਹ ਆਪਣੇ ਨਾਲੋਂ ਘੱਟ ਗੋਰੇ ਲੋਕਾਂ ਨੂੰ ਘਟੀਆ।

ਇੰਝ ਗੋਰਾ ਰੰਗ ਤੇ ਗੋਰੀ ਚਮੜੀ, ਭਾਰੀ ਡੀਲ ਡੌਲ ਅੰਗਰੇਜ਼ੀ ਰਾਜ ਦੇ ਪ੍ਰਭਾਵ ਹੇਠ ਅਫ਼ਸਰ ਲੱਗਣ ਲੱਗੀ। ਕਿਉਂਕਿ ਅੰਗਰੇਜ਼ ਬਹੁਤ ਘੱਟ ਭਾਰਤੀਆਂ ਨੂੰ ਅਫ਼ਸਰ ਬਣਾਉਂਦੇ ਸੀ। ਇਸ ਲਈ ਰੋਹਬਦਾਰ ਅਫ਼ਸਰ ਹੋਣ ਦਾ ਅਰਥ ਹੀ ਗੋਰਾ ਹੋਣਾ ਹੋ ਗਿਆ। ਆਜ਼ਾਦੀ ਮਗਰੋਂ ਵੀ ਇਹ ਚੀਜ਼ ਭਾਰਤ ਵਿੱਚੋਂ ਨਹੀਂ ਗਈ, ਜਦਕਿ ਪੰਜਾਬ ਦੇ ਲੋਕ ਗੀਤਾਂ ਵਿੱਚ ਇਹ ਪ੍ਰਤਖ ਰਿਹਾ ਹੈ ਕਿ ਇੱਥੇ ਕਾਲਾ ਰੰਗ ਹਰ ਜਾਤ ਵਿੱਚ ਮਿਲਦਾ ਹੈ। ਪਰ ਅੰਗਰੇਜ਼ੀ ਸੋਚ ਨੂੰ ਹਾਲੇ ਵੀ ਢੋਇਆ ਜਾ ਰਿਹਾ ਹੈ। ਰਹਿੰਦੀ ਕਸਰ ਬਿਊਟੀ ਇੰਡਸਟਰੀ ਨੇ ਕੱਢ ਦਿੱਤੀ। ਜਿਹੜੀ ਗੋਰਾ ਕਰਨ ਦੇ ਚੱਕਰ ਵਿੱਚ ਕਰੋੜਾਂ ਰੁਪਏ ਕਮਾ ਰਹੀ ਹੈ। ਪ੍ਰੰਤੂ ਇਹ ਇੱਕ ਕੁਦਰਤੀ ਸਿਸਟਮ ਹੈ, ਧੁੱਪ ਵਿੱਚੋਂ UV B ਸਾਡੇ ਲਈ ਜਰੂਰੀ ਹੈ ਤੇ ਉਹਨੂੰ ਵੱਧ ਆਉਣ ਤੋਂ ਰੋਕਣ ਲਈ ਮੇਲਾਨਿਨ ਜਰੂਰੀ ਹੈ। ਸੇਫ਼ਟੀ ਹੈ ਸਰੀਰ ਦੀ। ਬਾਕੀ ਸਭ ਗੱਲਾਂ ਹੀ ਹਨ...

ਇਹ ਹੈ ਸਾਡੇ ਮੁਲਕ ਵਿੱਚ ਵੱਖੋਂ ਵੱਖ ਰੰਗਾਂ ਦਾ ਕਾਰਨ ਤੇ ਦੁਨੀਆਂ ਭਰ ਵਿੱਚ ਚਮੜੀ ਦਾ ਰੰਗ ਵੱਖ ਵੱਖ ਕਿਉਂ ਹੈ। ਜਿਉਂ ਜਿਉਂ DNA ਮਿਕਸਇੰਗ ਵਧੇਗੀ ਤਾਂ ਇਹ ਫ਼ਰਕ ਹੌਲੀ ਹੌਲੀ ਮਿਟਣਗੇ।

ਅਸਲ ਚ ਨਸਲਵਾਦ ਤੇ ਜਾਤ ਪਾਤ ਬਹੁਤ ਡੂੰਘਾ ਉੱਤਰਿਆ ਹੋਇਆ ਹੈ ਸਾਡੇ ਅੰਦਰ।

*70094 52602*

## ਦਿਨ... ਜੋ ਇਤਿਹਾਸ ਬਣੇ

**2 ਜਨਵਰੀ** : ਲੇਖਕ ਅਤੇ ਰੰਗਕਰਮੀ ਸਫ਼ਦਰ ਹਾਸ਼ਮੀ ਦਾ ਫਿਰਕਾਪ੍ਰਸਤਾਂ ਵੱਲੋਂ ਕਤਲ (1989)

**4 ਜਨਵਰੀ** : ਪ੍ਰਸਿੱਧ ਵਿਗਿਆਨੀ ਆਈਜ਼ਕ ਨਿਊਟਨ ਦਾ ਜਨਮ (1643)

**8 ਜਨਵਰੀ** : ਉੱਘੇ ਭੌਤਿਕ ਵਿਗਿਆਨੀ ਸਟੀਫਨ ਹਾਕਿੰਗ ਦਾ ਜਨਮ (1942)

**17 ਜਨਵਰੀ** : ਬਿਜਲੀ ਵਿਗਿਆਨ ਦੇ ਮੋਢੀ ਬੈਂਜਾਮਿਨ ਫਰੈਂਕਲਿਨ ਦਾ ਜਨਮ (1706)

**19 ਜਨਵਰੀ** : ਭਾਫ਼ ਇੰਜਣ ਦੇ ਖੋਜੀ ਜੇਮਜ਼ ਵਾਟ ਦਾ ਜਨਮ (1736)

**29 ਜਨਵਰੀ** : ਜਨਮ ਫਿਰਕੂ ਤਾਕਤਾਂ ਵੱਲੋਂ ਸ਼ਹਾਦਤ ਪ੍ਰਾਪਤ ਪ੍ਰਸਿੱਧ ਪੱਤਰਕਾਰ ਗੌਰੀ ਲੰਕੇਸ਼ (1962)

**7 ਫਰਵਰੀ** : ਰਸਾਇਣਕ ਤੱਤਾਂ ਦਾ ਵਰਗੀਕਰਨ ਕਰਨ ਵਾਲੇ ਵਿਗਿਆਨੀ ਦਮਿਤਰੀ ਮੈਂਡਲੀਵ ਦਾ ਜਨਮ (1834)

**12 ਫਰਵਰੀ**: ਜੀਵ ਵਿਕਾਸ ਸਿਧਾਂਤ ਪ੍ਰਤੀਪਾਦਤ ਕਰਨ ਵਾਲੇ ਵਿਗਿਆਨੀ ਚਾਰਲਸ ਡਾਰਵਿਨ ਦਾ ਜਨਮ (1889)

**15 ਫਰਵਰੀ** : ਖਗੋਲ ਵਿਗਿਆਨੀ ਗਲੈਲੀਓ ਗੈਲੀਲੀ ਦਾ ਜਨਮ (1564)

**16 ਫਰਵਰੀ** : ਸ਼ਹਾਦਤ (ਗੋਬਿੰਦ ਪੰਸਾਰੇ) (2015) (ਪੰਸਾਰੇ ਅਤੇ ਉਹਨਾਂ ਦੀ ਜੀਵਨ ਸਥਾਨ 'ਤੇ ਫਿਰਕੂ ਤਾਕਤਾਂ ਨੇ ਹਮਲਾ ਕੀਤਾ)

**17 ਫਰਵਰੀ**: ਵਿਗਿਆਨੀ ਬਰੂਨੋ ਦੀ ਇਸਾਈ ਧਾਰਮਿਕ ਆਗੂਆਂ ਵੱਲੋਂ ਜਿਉਂਦਾ ਸਾੜ ਕੇ ਸ਼ਹਾਦਤ (1600)

**18 ਫਰਵਰੀ**: ਸੂਰਜ ਮੰਡਲ ਦੇ ਨੌਂਵੇ ਗ੍ਰਹਿ ਪਲੂਟੋ ਦੀ ਖੋਜ (1930)

**19 ਫਰਵਰੀ**: ਤਾਰਾ ਵਿਗਿਆਨੀ ਨਿਕੋਲਾਈ ਕੋਪਰਨੀਕਸ ਦਾ ਜਨਮ (1473)

**21 ਫਰਵਰੀ**: ਕੌਮਾਂਤਰੀ ਮਾਤ ਭਾਸ਼ਾ ਦਿਵਸ

**26 ਫਰਵਰੀ**: ਰਾਡਾਰ ਦੀ ਖੋਜ ਦਾ ਪ੍ਰਦਰਸ਼ਨ (1935)

**27 ਫਰਵਰੀ**: ਕ੍ਰਾਂਤੀਕਾਰੀ ਚੰਦਰ ਸ਼ੇਖਰ ਆਜ਼ਾਦ ਦੀ ਅਲਾਹਾਬਾਦ ਵਿਖੇ ਪੁਲੀਸ ਮੁਕਾਬਲੇ ਵਿਚ ਸ਼ਹਾਦਤ (1931)

**28 ਫਰਵਰੀ**: ਵਿਗਿਆਨ ਦਿਵਸ (ਵਿਗਿਆਨੀ ਸੀ ਵੀ ਰਮਨ ਨੂੰ 'ਰਮਨ ਪ੍ਰਭਾਵ' ਦੀ ਖੋਜ 'ਤੇ ਨੋਬਲ ਪ੍ਰਾਈਜ਼। (1930)

# ਤਵੱਜ਼ੋ ਦੀ ਮੰਗ ਕਰਦੇ ਸਾਡੇ ਬਜ਼ੁਰਗ



ਡਾ. ਸ਼ਿਆਮ ਸੁੰਦਰ ਦੀਪਤੀ

ਦੇਸ਼ ਦੀ ਕੁੱਲ ਆਬਾਦੀ ਵਿਚੋਂ ਇਸ ਵੇਲੇ ਬਜ਼ੁਰਗਾਂ ਦੀ ਗਿਣਤੀ, ਮਤਲਬ ਸੱਠ ਸਾਲ ਤੋਂ ਵੱਡੇ, ਤਕਰੀਬਨ 11 ਫੀਸਦੀ ਹਨ , ਜਿਨ੍ਹਾਂ ਨੂੰ ਇੱਜ਼ਤ ਨਾਲ 'ਸੀਨੀਅਰ ਸਿਟੀਜਨ' ਕਿਹਾ ਜਾਂਦਾ ਹੈ। ਇਕ ਅੰਦਾਜ਼ੇ ਮੁਤਾਬਕ 2050 ਵਿਚ ਲਗਭਗ ਤਿੰਨ ਦਹਾਕਿਆਂ ਬਾਅਦ, ਇਹ ਗਿਣਤੀ ਦੁੱਗਣੀ ਹੋ ਜਾਵੇਗੀ। ਹਰ ਪੰਜਵਾਂ ਨਾਗਰਿਕ ਸੀਨੀਅਰ ਸਿਟੀਜਨ ਹੋਵੇਗਾ। ਦੂਸਰਾ ਪਹਿਲੂ ਇਹ ਹੈ ਕਿ ਇਸ ਵੇਲੇ ਦੇਸ਼ ਦੇ ਲੋਕਾਂ ਦੀ ਔਸਤਨ ਉਮਰ 68 ਸਾਲ ਹੈ ਤੇ ਅਗਲੇ ਤਿੰਨ ਦਹਾਕਿਆਂ ਵਿਚ ਪੰਜ ਸਾਲ ਦਾ ਵਾਧਾ ਹੋਵੇਗਾ ਤੇ ਇਹ 73 ਸਾਲ ਹੋ ਜਾਵੇਗੀ। ਤਕਰੀਬਨ 20 ਫੀਸਦੀ ਬੁੱਢੇ ਲੋਕਾਂ ਨੂੰ ਵਧੇਰੇ ਬੁਢਾਪਾ ਘਰਾਂ ਦੀ ਲੋੜ ਪਵੇਗੀ, ਜਿਸ ਦੀ ਮੰਗ ਉੱਠ ਰਹੀ ਹੈ ਜਾਂ ਸਰਕਾਰ ਇਸ ਪਾਸੇ ਸੋਚ ਰਹੀ ਹੈ।

ਬੁਢਾਪਾ ਜੀਵਨ ਦਾ ਇਕ ਕੁਦਰਤੀ ਪੜਾਅ ਹੈ। ਇਹ ਸੁਣਦੇ ਆਏ ਹਾਂ ਕਿ ਜੀਵਨ ਦੇ ਤਿੰਨ ਮੁੱਖ ਪੜਾਅ ਹਨ, ਬਚਪਨ, ਜਵਾਨੀ ਤੇ ਬੁਢਾਪਾ। ਭਾਵੇਂ ਕਿ ਅੱਜ ਦੇ ਸਮੇਂ ਵਿਚ ਦੋ ਹੋਰ ਅਹਿਮ ਪੜਾਅ, ਅਧੇੜ ਉਮਰ (ਵਿਚਕਾਰਲੀ ਉਮਰ) ਅਤੇ ਕਿਸ਼ੋਰ ਅਵਸਥਾ ਜੁੜ ਗਏ ਹਨ। ਇਸ ਤੋਂ ਅੱਗੇ ਪਰਿਵਾਰਾਂ ਦੀ ਬਣਤਰ ਵਿਚ ਏਕਾਕੀ ਅਤੇ ਸਾਂਝੇ ਪਰਿਵਾਰਾਂ ਦਾ ਜਿਕਰ ਹੁੰਦਾ ਹੈ ਤੇ ਨਾਲ ਹੀ ਪਰਿਵਾਰ ਨੂੰ ਇਸ ਨਜ਼ਰੀਏ ਨਾਲ ਵੀ ਦੇਖਿਆ ਗਿਆ। ਜਿਵੇਂ ਜਨਮ ਵਾਲਾ ਪਰਿਵਾਰ, ਵਿਆਹ ਨਾਲ ਬਣਿਆ ਪਰਿਵਾਰ। ਬੱਚਿਆਂ ਦਾ ਪੈਦਾ ਹੋਣਾ, ਜਵਾਨ ਹੋ ਕੇ ਪੜ੍ਹਨ ਜਾਣਾ ਤੇ ਫਿਰ ਵਾਪਸ ਪਰਤ ਆਉਣਾ। ਪਰ ਹੁਣ ਨਵੇਂ ਪਰਿਪੇਖ ਵਿਚ ਬੱਚੇ ਪੜ੍ਹਨ ਜਾਂਦੇ ਹਨ ਤੇ ਫਿਰ ਨੌਕਰੀ ਕਰਨ ਜਾਂ ਵਿਦੇਸ਼ਾਂ ਵੱਲ ਕੂਚ ਕਰ ਜਾਂਦੇ ਹਨ ਤੇ ਪਰਤ ਕੇ ਨਹੀਂ ਆਉਂਦੇ। ਪਰਿਵਾਰ ਦੇ ਪੜਾਅ ਵਿਚ ਹੁਣ ਇਕ ਆਖਰੀ ਪੜਾਅ ਦਾ ਨਾਂਅ ਹੈ, ਖਾਲੀ ਆਲ੍ਹਣਾ। ਸ਼ਾਇਦ ਇਹ ਵੀ ਇਕ ਕਾਰਨ ਹੈ ਜਦੋਂ ਬੁਢਾਪੇ ਘਰਾਂ ਦੀ ਵੱਧ ਲੋੜ ਮਹਿਸੂਸ ਹੋ ਗਈ ਹੈ।

ਇਹ ਨਹੀਂ ਕਿ ਬੱਚੇ ਆਪਣੇ ਨਾਲ ਨਹੀਂ ਲੈ ਕੇ ਜਾਣਾ ਚਾਹੁੰਦੇ ਮਾਪਿਆਂ ਨੂੰ, ਪਰ ਮੁਸ਼ਕਲ ਹੈ ਨਵੇਂ ਥਾਂ 'ਤੇ ਆਪਣੇ ਆਪ ਨੂੰ ਸੈੱਟ ਕਰ ਪਾਉਣਾ। ਨਵੇਂ ਦਾਇਰੇ ਸਿਰਜਣਾ ਆਦਿ। ਵੈਸੇ ਤਾਂ ਅਸੀਂ ਪਿੰਡਾਂ ਤੋਂ ਸ਼ਹਿਰਾਂ ਵੱਲ ਕੂਚ ਕਰਕੇ, ਨਵੀਆਂ ਕਾਲੋਨੀਆਂ ਵਿਚ ਵਸ ਕੇ ਵੀ ਉੱਥੋਂ ਦੇ ਨਹੀਂ ਹੋਏ, ਪਰ ਉਦੋਂ ਘੰਟੇ, ਅੱਧੇ ਘੰਟੇ ਦੀ ਦੂਰੀ 'ਤੇ ਵਸੇ ਪਿੰਡ ਉਸ ਮੇਲ ਮਿਲਾਪ ਨੂੰ ਪੂਰਾ ਕਰਦੇ ਹਨ, ਪਰ ਉਹ ਵੀ ਆਰਜ਼ੀ ਹੀ ਹੈ। ਉਸ ਨਾਲ ਨਾ ਹੀ ਮਾਨਸਿਕ ਸੰਤੁਸ਼ਟੀ ਹੁੰਦੀ ਹੈ ਤੇ ਨਾ ਹੀ ਸਮਾਜਿਕ ਮੇਲ-ਮਿਲਾਪ ਦੀ ਭਰਪਾਈ ਹੁੰਦੀ ਹੈ।

ਵਧ ਰਹੀ ਆਬਾਦੀ, ਖਾਸ ਕਰ ਸੀਨੀਅਰ ਸਿਟੀਜਨ, ਖੁਸ਼ੀ ਦਾ ਸਬਬ ਹੈ ਕਿ ਸਾਡੇ ਕੋਲ ਸਿਆਣੇ, ਤਜਰਬੇਕਾਰ ਲੋਕਾਂ ਦੀ ਤਦਾਦ ਹੈ ਤੇ ਅਸੀਂ ਸਮਾਜ ਨੂੰ ਹੋਰ ਬਿਹਤਰ ਬਣਾਉਣ ਲਈ ਉਹਨਾਂ ਦਾ ਤਜਰਬਾ ਵਰਤ ਸਕਦੇ ਹਾਂ, ਪਰ ਅਸੀਂ ਇਸ ਦੀ ਤਿਆਰੀ ਨਹੀਂ ਕੀਤੀ। ਆਪਾਂ ਇਹ ਨਾ ਸਮਝੀਏ ਕਿ ਸਭ ਕੁਝ ਕੁਦਰਤੀ, ਆਪ ਮੁਹਾਰੇ ਹੋ ਜਾਂਦਾ ਹੈ। ਅਸੀਂ ਸਮਾਜ ਨੂੰ ਬਦਲਦੇ ਦੇਖਿਆ ਹੈ ਤੇ ਕੁਝ ਉਚੇਚੇ ਯਤਨਾਂ ਨਾਲ ਵੀ ਬਦਲਿਆ ਹੈ। ਆਪਾਂ ਪਰਿਵਾਰ ਦੀ ਬਣਤਰ ਦੀ ਗੱਲ ਕੀਤੀ ਹੈ, ਆਪਾਂ ਖਾਲੀ ਆਲ੍ਹਣੇ ਦਾ ਜ਼ਿਕਰ ਕੀਤਾ ਹੈ, ਪਰ ਨਾਲ ਹੀ ਨਵੇਂ ਸੰਚਾਰ ਮਾਧਿਅਮ ਇੰਟਰਨੈੱਟ ਜ਼ਰੀਏ ਸਾਹਮਣੇ ਆਏ ਸ਼ੋਸ਼ਲ ਮੀਡੀਆ ਦੇ ਰੂਪ ਵੀ ਮਹੱਤਵਪੂਰਨ ਹਨ।

ਪਰ ਇਸ ਸਭ ਦੇ ਨਾਲ ਜੋ ਮਹੱਤਵਪੂਰਨ ਦ੍ਰਿਸ਼ ਹੈ ਕਿ ਬੁਢਾਪਾ, ਜ਼ਿੰਦਗੀ ਦੀ ਢਲਦੀ ਹੋਈ ਉਮਰ ਹੈ। ਕੋਈ ਆਪਣੇ ਆਪ ਨੂੰ ਜਵਾਨ ਬਣਾ ਕੇ ਰੱਖ ਸਕਦਾ ਹੈ ਪਰ ਜੇ ਕੋਈ ਚਾਹੇ ਕਿ ਮੈਂ ਬੁੱਢਾ ਹੋਣਾ ਹੀ ਨਹੀਂ, ਇਹ ਸੰਭਵ ਨਹੀਂ ਹੈ। ਅਸੀਂ ਇਕ ਵਧੀਆ ਸਿਹਤਮੰਦ ਬੁਢਾਪਾ ਜ਼ਰੂਰ ਹੰਢਾ ਸਕਦੇ ਹਾਂ।

ਪਰ ਫਿਲਹਾਲ ਅਜਿਹੇ ਸਮੇਂ ਵਿਚ ਸੱਠ ਸਾਲ ਦੀ ਉਮਰ ਤੋਂ ਬਾਅਦ, ਤਕਰੀਬਨ 75% ਲੋਕ ਕਿਸੇ ਨਾ ਕਿਸੇ ਲਾਇਲਾਜ, ਲੰਮੀ ਬਿਮਾਰੀ ਤੋਂ ਪੀੜਤ ਹੁੰਦੇ ਹਨ। ਉਹਨਾਂ ਨੂੰ ਹਰ ਰੋਜ਼ ਕਿਸੇ ਨਾ ਕਿਸੇ ਤਰ੍ਹਾਂ ਦੀ ਦਵਾਈ 'ਤੇ ਨਿਰਭਰ ਰਹਿਣਾ ਪੈਂਦਾ ਹੈ। ਉਹ ਕੁੱਝ ਬਿਮਾਰੀਆਂ ਹਨ, ਬਲੱਡ ਪ੍ਰੈਸ਼ਰ ਦਾ ਵਧਣਾ, ਸ਼ੂਗਰ ਰੋਗ, ਦਿਲ ਦਾ ਰੋਗ, ਕੈਂਸਰ, ਪਿਸ਼ਾਬ ਨਾਲ ਜੁੜੀਆਂ ਅਲਾਮਤਾਂ। ਇਸ ਨਾਲ ਜੁੜਦੀ ਸਥਿਤੀ ਹੈ ਕਿ ਤਕਰੀਬਨ ਅੱਧੇ ਬੁੱਢੇ ਲੋਕਾਂ ਨੂੰ ਕਿਸੇ ਨਾ ਕਿਸੇ ਜੋੜ ਦੀ ਤਕਲੀਫ ਹੁੰਦੀ ਹੈ ਤੇ ਜੇਕਰ ਗੋਡਿਆਂ ਦੀ ਸਮੱਸਿਆ ਹੋਵੇ ਤਾਂ ਉਹ ਤੁਰ, ਫਿਰ ਵੀ ਨਹੀਂ ਸਕਦੇ। ਦੂਸਰਾ ਮੁੱਖ ਪਹਿਲੂ ਹੈ, ਚਿੱਟੇ ਮੋਤੀਏ ਦੀ ਸ਼ਿਕਾਇਤ । ਇਕ ਸਮੇਂ 'ਤੇ ਤਕਰੀਬਨ 50 ਫੀਸਦੀ

ਸੀਨੀਅਰ ਸਿਟੀਜਨ ਨੂੰ ਚਿੱਟਾ ਮੋਤੀਆ ਹੁੰਦਾ ਹੀ ਹੈ। ਭਾਵੇਂ ਕਿ ਇਹ ਸਭ ਦੇ ਨਾਲ ਹੋਣਾ ਹੈ। ਸਾਹ ਅਤੇ ਫੇਫੜਿਆਂ ਦੀ ਤਕਲੀਫ ਵੀ ਕਾਫੀ ਪਰੇਸ਼ਾਨ ਕਰਦੀ ਹੈ।

ਇਸ ਸਥਿਤੀ ਦਾ ਇਕ ਪਹਿਲੂ ਇਸ ਗੱਲ ਤੋਂ ਸਪਸ਼ਟ ਹੁੰਦਾ ਹੈ ਕਿ ਤਕਰੀਬਨ ਪੰਜ ਲੱਖ ਲੋਕਾਂ ਦਾ ਗੋਡੇ ਬਦਲਣ ਦਾ ਆਪਰੇਸ਼ਨ ਹਰ ਸਾਲ ਹੁੰਦਾ ਹੈ । ਇਹ ਘੱਟ ਲਗ ਸਕਦਾ ਹੈ, ਪਰ ਇਸ ਦੀ ਕੀਮਤ ਦੋ ਤੋਂ ਪੰਜ ਲੱਖ ਰੁਪਏ ਹੈ, ਜੋ ਕਿ ਇਸ ਉਮਰ ’ਤੇ ਰਹਿੰਦੇ ਜੀਉਂਦੇ ਲੋਕਾਂ ਲਈ ਬਹੁਤ ਵੱਧ ਹੈ, ਜਦੋਂ 78% ਫੀਸਦੀ ਲੋਕ ਕਿਸੇ ’ਤੇ ਨਿਰਭਰ ਹੋਣ। ਅੱਖਾਂ ਦੇ ਅਪਰੇਸ਼ਨ ਸਸਤੇ ਵੀ ਹਨ ਤੇ ਉਸ ਦੇ ਲਈ ਸਵੈ-ਸੇਵੀ ਸੰਸਥਾਵਾਂ ਵੀ ਅੱਗੇ ਆ ਜਾਂਦੀਆਂ ਹਨ।

ਸਰੀਰ ਦੀ ਤਕਲੀਫ ਤੋਂ ਵੱਧ ਮਨ ਦੀ ਸਥਿਤੀ ਹੈ। ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲੱਗ ਸਕਦਾ ਹੈ ਕਿ ਤਕਰੀਬਨ 71% ਸੀਨੀਅਰ ਸਿਟੀਜਨ ਉਦਾਸੀ ਦਾ ਸ਼ਿਕਾਰ ਹਨ ਤੇ ਮਾਨਸਿਕ ਸਮੱਸਿਆਵਾਂ ਦੀ ਗਿਣਤੀ ਕਾਫੀ ਵੱਧ ਹੈ, ਜੋ ਕਿ ਇਸ ਤੱਥ ਤੋਂ ਹੋਰ ਸਪਸ਼ਟ ਹੋਵੇਗੀ ਕਿ ਇਕ ਚੌਥਾਈ ਲੋਕ ਹੀ ਇਹ ਸੀਨੀਅਰ ਸਿਟੀਜਨ, ਕਿਸੇ ਤਰ੍ਹਾਂ ਦੀ ਮਾਨਸਿਕ ਸੁਰੱਖਿਆ ਦੀ ਸੂਚੀ ਵਿਚ ਆਉਂਦੇ ਹਨ। ਇਹਨਾਂ ਵਿਚ ਇੱਕ ਆਰਾਮਦਾਇਕ ਪੈਨਸ਼ਨ ਲੈਣ ਵਾਲੇ ਤਿੰਨ ਕੁ ਫੀਸਦੀ ਹੀ ਹਨ। ਬਾਕੀ ਸਰਕਾਰਾਂ ਦੀ ਸਮਾਜਿਕ ਸੁਰੱਖਿਆ ਨੀਤੀ ਤਹਿਤ ਬੁਢਾਪਾ ਪੈਨਸ਼ਨ ਲੈ ਰਹੇ ਹਨ, ਜੋ ਕਿ ਸੌ ਤੋਂ ਲੈ ਕੇ ਵੱਧ ਤੋਂ ਵੱਧ 2000 ਰੁਪਏ ਹੈ। ਯੂ ਪੀ ਵਿਚ ਇਹ 500 ਰੁਪਏ ਹੈ ਤੇ ਪੰਜਾਬ ਵਿਚ 1500 ਰੁਪਏ। ਹੁਣ ਇਸ ਰਾਸ਼ੀ ਬਾਰੇ ਸੋਚ ਕੇ ਦੇਖੋ, ਜਦੋਂ ਇਸ ਉਮਰ ’ਚ ਹਰ ਰੋਜ਼ ਦਵਾਈ ਦੀ ਲੋੜ ਹੋਵੇ ਤੇ ਨਾਲ ਹੀ ਸੰਤੁਲਿਤ, ਚੰਗੀ ਖੁਰਾਕ ਨੂੰ ਵੀ ਸਾਹਮਣੇ ਰੱਖਣਾ ਹੋਵੇ ਕਿ ਉਹ ਪੌਸ਼ਟਿਕ ਹੋਵੇ, ਭਾਵ ਪ੍ਰੋਟੀਨ, ਵਿਟਾਮਿਨ, ਮਿਨਰਲ ਵਾਲੀ ਭਾਵ ਕਿ ਸਰੀਰ ਦੀ ਸੁਰੱਖਿਆ ਪ੍ਰਣਾਲੀ ਨੂੰ ਮਜਬੂਤ ਕਰਨ ਵਾਲੀ, ਜੋ ਕਿ ਸਬਜੀਆਂ ਅਤੇ ਫਲਾਂ ਤੋਂ ਮਿਲਦੇ ਹਨ ਅਤੇ ਇਹੀ ਖੁਰਾਕ ਸਭ ਤੋਂ ਮਹਿੰਗੀ ਮਿਲਦੀ ਹੈ।

ਜੇਕਰ ਉਦਾਸੀ ਦੇ ਕਾਰਨਾਂ ਵੱਲ ਜਾਈਏ ਤਾਂ ਖਾਲੀ ਹੋ ਰਹੇ ਘਰ ਇਕ ਵੱਡਾ ਕਾਰਨ ਤਾਂ ਹੈ ਹੀ, ਦੂਸਰੇ ਇੱਕਲੇਪਨ ਲਈ, ਬੁਢਾਪੇ ਵਿਚ ਬੱਚਿਆਂ ਦੇ ਛੱਡ ਜਾਣ ਨੂੰ ਲੈ ਕੇ ਸਿਹਤਮੰਦ ਤਿਆਰੀ ਵੀ ਨਹੀਂ ਹੈ। ਸਾਡੇ ਭਾਰਤੀ ਸੱਭਿਆਚਾਰ ਵਿਚ ਹੀ, ਪਰ ਪੰਜਾਬ ਦੀ ਗੱਲ ਕਰੀਏ ਤਾਂ ਪਰਿਵਾਰਾਂ ਵਿਚ ਅਜੇ ਵੀ ਕਾਫੀ ਮੇਲ-ਮਿਲਾਪ ਅਤੇ ਪਿਆਰ ਹੈ, ਭਾਵੇਂ ਛੁੱਟ ਪੁੱਟ ਖਬਰਾਂ ਅਤੇ ਸਾਹਿਤਕ ਰਚਨਾਵਾਂ ਵਿਚ ਇਹ ਦਰਦ ਪੇਸ਼ ਹੁੰਦਾ ਹੈ, ਨਾਲ ਹੀ ਬੁਢਾਪਾ ਘਰਾਂ ਨੂੰ ਬਹੁਤ ਵਧੀਆ ਨਹੀਂ ਮੰਨਿਆ ਜਾਂਦਾ।

ਵਿਦੇਸ਼ਾਂ ਵਿਚ ਜਾ ਵਸੇ ਨੌਜਵਾਨਾਂ ਅਤੇ ਇਕੱਲੇ ਰਹਿ ਗਏ ਬਜ਼ੁਰਗਾਂ ਨੂੰ ਆਪਸ ਵਿਚ ਮੇਲ ਕੇ ਦੇਖਦੇ ਹਾਂ ਤਾਂ ਕਈ ਤਰ੍ਹਾਂ ਦੇ ਸਵਾਲ ਖੜੇ ਹੁੰਦੇ ਹਨ ਤੇ ਨਾਲ ਕਈ ਰਾਹ ਵੀ ਸੁੱਝਦੇ ਹਨ। ਡਾਲਰਾਂ ਵਿਚ ਕਮਾਈ ਕਰਨ ਗਏ ਨੌਜਵਾਨ ਜਾਂ ਕਰ ਰਹੇ ਨੌਜਵਾਨ ਪਿੰਡਾਂ ਵਿਚ ਆਪਣੀਆਂ ਕੋਠੀਆਂ ਨੂੰ ਵਧਾ ਚੜਾਅ ਰਹੇ ਹਨ ਤੇ ਨਿਰੰਤਰ ਸਾਫ ਸਫਾਈ ਲਈ ਚੌਕੀਦਾਰ ਵੀ ਰੱਖੇ ਹਨ। ਘਰ ਵਿਚ ਇਕ ਅੱਧਾ ਜੀਅ ਰਹਿੰਦਾ ਹੈ ਜਾਂ ਨਹੀਂ, ਉਹ ਸਥਿਤੀ ਵੱਖਰੀ ਹੈ। ਕੀ ਇਹ ਨੌਜਵਾਨ ਇਸੇ ਖੂਬਸੂਰਤੀ ਦੀ ਤਰਜ ’ਤੇ ਸਾਂਝੇ ਘਰ ਨਹੀਂ ਉਸਾਰ ਸਕਦੇ ਜਿੱਥੇ ਪਿੰਡ ਦੇ ਸਾਰੇ ਹੀ ਬਜ਼ੁਰਗ ਇਕੱਠੇ ਰਹਿ ਸਕਣ। ਇੱਕ ਨਵੀਂ ਤਰਜ ਦਾ ਸੀਨੀਅਰ ਸਿਟੀਜਨ ਹੋਮ। ਉਸ ਪਿੰਡ ਦੇ ਨੌਜਵਾਨ ਆਪਣੇ ਬਜ਼ੁਰਗਾਂ ਨੂੰ ਲੈ ਕੇ ਹੀ ਇਸ ਪਾਸੇ ਸੋਚ ਸਕਦੇ ਹਨ।

ਦੂਸਰੇ ਪਾਸੇ ਬਜ਼ੁਰਗਾਂ ਨੂੰ ਵੀ ਪੰਜਾਹ ਸਾਲ ਪਾਰ ਕਰਦਿਆਂ ਕੁਝ ਨਵੇਂ ਰੁਝਾਨਾਂ ਨਾਲ ਜੁੜਨ ਦੀ ਲੋੜ ਹੈ। ਉਹ ਇਹ ਸੋਚ ਕੇ ਤਿਆਰੀ ਕਰਨ ਕਿ ਹੁਣ ਇਕੱਲੇ ਹੀ ਰਹਿਣਾ ਪਵੇਗਾ। ਉਹ ਸ਼ੋਸ਼ਲ ਮੀਡੀਆ ਨਾਲ ਵੀ ਜੁੜ ਸਕਦੇ ਹਨ, ਉਸ ਨੂੰ ਵਰਤਣਾ ਵੀ ਸਿੱਖਣ ਦੀ ਲੋੜ ਹੈ, ਜੋ ਕਈ ਸਵੈ ਸੇਵੀ ਸੰਸਥਾਵਾਂ ਇਹਨਾਂ ਲਈ ਕੈਂਪ ਲਗਾ ਕੇ ਕੋਰਸ ਕਰਵਾ ਰਹੀਆਂ ਹਨ। ਪਰ ਇਸ ਤੋਂ ਵੀ ਵਧੀਆ ਅਤੇ ਬੇਹਤਰ ਤਰੀਕਾ ਹੈ, ਜੋ ਕਿ ਮਾਨਸਿਕ ਤਸੱਲੀ ਵਾਲਾ ਹੈ ਕਿ ਕਿਸੇ ਸਵੈ ਸੇਵੀ ਸੰਸਥਾ ਨਾਲ ਜੁੜਿਆ ਜਾਵੇ, ਨਹੀਂ ਤਾਂ ਕੁਝ ਕੁ ਇਕੋ ਜਿਹੀ ਸੋਚ ਵਾਲੇ ਵਿਅਕਤੀ ਰਲ ਕੇ, ਸਮਾਜ ਸੇਵਾ ਦੇ ਕੰਮਾਂ ਵਿਚ ਲੱਗਣ ਲਈ ਅੱਗੇ ਆ ਸਕਦੇ ਹਨ। ਜਿਸ ਸਿਆਣਪ ਅਤੇ ਤਜਰਬੇ ਦੀ ਗੱਲ ਸ਼ੁਰੂ ਵਿਚ ਕੀਤੀ ਹੈ, ਉਸ ਦੇ ਤਹਿਤ ਬਜ਼ੁਰਗ ਛੋਟੇ ਬੱਚਿਆਂ ਅਤੇ ਨੌਜਵਾਨਾਂ ਨੂੰ ਪੜ੍ਹਾ ਵੀ ਸਕਦੇ ਹਨ ਤੇ ਜਿਸ ਵੀ ਖੇਤਰ ਵਿਚ ਉਹਨਾਂ ਨੇ ਕੰਮ ਕੀਤਾ ਹੈ, ਉਹ ਤਜਰਬੇ ਵੀ ਵੰਡ ਸਕਦੇ ਹਨ। ਇਸ ਤੋਂ ਇਲਾਵਾ ਨੌਜਵਾਨਾਂ ਲਈ ਵਿਸ਼ੇਸ਼ ਤੌਰ ’ਤੇ ਕੈਰੀਅਰ ਕੌਂਸਲਿੰਗ ਦਾ ਕੋਈ ਕੇਂਦਰ ਖੋਲ੍ਹ ਸਕਦੇ ਹਨ। ਕਹਿਣ ਤੋਂ ਭਾਵ ਹੈ ਕਿ ਇਸ ਤਰ੍ਹਾਂ ਬਜ਼ੁਰਗਾਂ ਅਤੇ ਨੌਜਵਾਨਾਂ ਦਾ ਸੰਪਰਕ ਬਣੇਗਾ। ਦੋਵੇਂ ਹੀ ਇਕ ਦੂਸਰੇ ਦੀ ਮਦਦ ਕਰਨਗੇ। ਵੇਲੇ ਕੁਵੇਲੇ ਜਦੋਂ ਬਜ਼ੁਰਗਾਂ ਨੂੰ ਸਾਥ ਦੀ ਲੋੜ ਹੋਵੇਗੀ ਤਾਂ ਨੌਜਵਾਨ ਅੱਗੇ ਵੱਧ ਕੇ ਸਹਾਰਾ ਬਣਨਗੇ। ਇਸ ਤਾਲਮੇਲ ਲਈ ਜ਼ਰੂਰੀ ਹੈ ਕਿ ਕੋਈ ਇਕ ਦੂਸਰੇ ਤੋਂ ਉਪਰ ਵੱਡਾ ਨਾ ਸਮਝ ਕੇ, ਇਕ ਦੂਸਰੇ ਦੇ ਪੂਰਕ, ਮਦੱਦਗਾਰ ਦੇ ਤੌਰ ’ਤੇ ਸਾਥ ਬਣਾਉਣ ਤੇ ਨਿਭਾਉਣ।

**ਬਾਕੀ ਪੰਨਾ 48 ’ਤੇ**

ਵਿਸ਼ੇਸ਼ ਰਿਪੋਰਟ:

# ਰਾਸ਼ਟਰੀ ਫੀਰਾ ਕਾਨਫਰੰਸ

**29 ਅਕਤੂਬਰ** 2022: ਦੋ ਰੋਜ਼ਾ ਫੀਰਾ ਕਾਨਫਰੰਸ ਦਾ ਪਹਿਲਾ ਦਿਨ। ਬਰਨਾਲਾ (ਪੰਜਾਬ) ਦੇ ਤਰਕਸ਼ੀਲ ਭਵਨ ਵਿੱਚ ਸਥਿਤ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਮੁੱਖ ਦਫ਼ਤਰ ਆਪਣੇ ਦੇਸ਼ ਭਰ ਤੋਂ ਆਉਣ ਵਾਲੇ ਮਹਿਮਾਨਾਂ ਦੀ ਉਡੀਕ ਵਿੱਚ ਸੀ।ਦਿਨ ਚੜ੍ਹਦਿਆਂ ਹੀ ਭਵਨ ਵਿੱਚ ਗਹਿਮਾ ਗਹਿਮੀ ਸੀ।

**ਸੁਆਗਤ ਤੇ ਉਤਸ਼ਾਹ**

ਭਵਨ ਅੰਦਰ ਦਾਖ਼ਲ ਹੁੰਦਿਆਂ ਹੀ ਤਰਕਸ਼ੀਲ ਸਾਹਿਤ ਵੈਨ ਮਹਿਮਾਨਾਂ ਦੇ ਸੁਆਗਤ ਵਿੱਚ ਖੜ੍ਹੀ ਜਾਪੀ। ਸਾਫ ਸੁਥਰੀਆਂ ਕੁਰਸੀਆਂ ਤੇ ਕੋਲ ਪਏ ਮੇਜ਼ ਆਉਣ ਵਾਲ਼ਿਆਂ ਦੀ ਉਡੀਕ ਕਰਦੇ ਪ੍ਰਤੀਤ ਹੋਏ। ਸਾਰੇ ਪ੍ਰਬੰਧਾਂ ਵਿੱਚ ਜੁਟੇ ਤਰਕਸ਼ੀਲ ਕਾਮੇ।ਸ਼ਾਂਤੀ ਤੇ ਉਡੀਕ ਦਾ ਮਾਹੌਲ ਸੁਖ਼ਦ ਅਹਿਸਾਸ ਬਣਿਆ। ਰਾਤੀਂ ਰੇਲ ਗੱਡੀ ’ਤੇ ਪਹੁੰਚੇ ਮਹਿਮਾਨਾਂ ਦਾ ਆਗਮਨ ਹੋਇਆ। ਤਰਕਸ਼ੀਲ ਆਗੂ ਗੁਰਪ੍ਰੀਤ ਸ਼ਹਿਣਾ ਤੇ ਉਨ੍ਹਾਂ ਦੀ ਟੀਮ ਮਹਿਮਾਨਾਂ ਦੇ ਸੁਆਗਤ ਲਈ ਉਨ੍ਹਾਂ ਨੂੰ ਧਰਮਸ਼ਾਲਾ ਤੋਂ ਤਰਕਸ਼ੀਲ ਭਵਨ ਲਿਆਉਣ ਤੇ ਛੱਡਣ ਦੇ ਪ੍ਰਬੰਧਾਂ ਵਿੱਚ ਰੁੱਝੀ ਸੀ। ਆਓ ਭਗਤ ਲਈ ਤਿਆਰ ਤਰਕਸ਼ੀਲ ਕਾਮੇ ਮੁਸਕਰਾਉਂਦੇ, ਸੁਆਗਤ ਕਰਦੇ, ਉਨ੍ਹਾਂ ਨੂੰ ਬ੍ਰੇਕਫਾਸਟ ਕਰਨ ਲਈ ਆਖਦੇ। ਦੁਆ, ਸਲਾਮ, ਨਿੱਘੀਆਂ ਹੱਥ ਘੁੱਟਣੀਆਂ ਤੇ ਮੁਸਕਾਨਾਂ ਬਿਖਰਦੀਆਂ। ਪੰਜਾਬ, ਹਰਿਆਣਾ ਦੇ ਤਰਕਸ਼ੀਲ ਕਾਰਕੁਨਾਂ ਦੇ ਨਾਲ ਨਾਲ ਹੋਰਨਾਂ ਰਾਜਾਂ ਤੋਂ ਆਉਣ ਵਾਲੇ ਵਿਗਿਆਨਕ ਸੋਚ ਨੂੰ ਪ੍ਰਣਾਏ ਮਹਿਮਾਨਾਂ ਦੀ ਆਮਦ ਹੋਣ ਲੱਗੀ। ਤਰਕਸ਼ੀਲ ਭਵਨ ਦਾ ਹੇਠਲਾ ਹਾਲ ਭਰਨ ਲੱਗਾ।ਸਾਥੀ ਸਤਪਾਲ ਸਲੋਹ, ਭੀਮ ਬਰਨਾਲਾ, ਸੁਰਜੀਤ ਟਿੱਬਾ, ਹਰਿੰਦਰ ਕੌਰ, ਬਲਰਾਜ ਮੌੜ, ਜਸਵੰਤ ਮੋਹਾਲੀ ਤੇ ਹਰਿੰਦਰ ਲਾਲੀ ਆਦਿ ਸਾਥੀ ਰਜਿਸਟਰੇਸ਼ਨ ਦੇ ਕੰਮ ਵਿੱਚ ਜੁਟ ਗਏ।ਕੁਲਦੀਪ ਨੈਣੇਵਾਲ ਅਤੇ ਉਨ੍ਹਾਂ ਦੀ ਪਤਨੀ ਮਨੀਸ਼ਾ ਮੈਡੀਕਲ ਸਹਾਇਤਾ ਲਈ ਅਲੱਗ ਡੈਸਕ ’ਤੇ ਹਾਜ਼ਰ ਸਨ।

ਉਤਸ਼ਾਹ ਤੇ ਉਮੰਗ ਦਾ ਮਾਹੌਲ ਕਰਨਾਟਕ, ਉੜੀਸਾ, ਆਂਧਰਾ ਪ੍ਰਦੇਸ਼, ਮਹਾਰਾਸ਼ਟਰ, ਝਾਰਖੰਡ, ਰਾਜਸਥਾਨ, ਉੱਤਰਾਖੰਡ ਤੇ ਕੇਰਲਾ ਤੋਂ ਆਏ ਕਾਫ਼ਲਿਆਂ ਨੇ ਬਣਾਇਆ। ਆਪੋ ਆਪਣੇ ਲੋਕ ਸਾਜ਼ਾਂ ਨਾਲ ਨਾਅਰੇ ਗੁੰਜਾਉਂਦੇ, ਡਾ. ਅੰਬੇਦਕਰ, ਪੇਰੀਆਰ ਤੇ ਸ਼ਹੀਦ ਭਗਤ ਸਿੰਘ ਦੀਆਂ ਤਸਵੀਰਾਂ ਚੁੱਕੀ ਤਰਕਸ਼ੀਲ ਭਵਨ ਪਹੁੰਚੇ ਮਹਿਮਾਨਾਂ ਨੇ ਫੀਰਾ ਕਾਨਫਰੰਸ ਵਿੱਚ ਨਵਾਂ ਰੰਗ ਭਰਿਆ। ਸੇਵਾ, ਸੁਆਗਤ ਲਈ ਪੰਜਾਬ ਦੇ ਤਰਕਸ਼ੀਲ ਕਾਮੇ ਹਾਜ਼ਰ ਸਨ। ਉਮੀਦ ਤੋਂ ਵੱਧ ਪਹੁੰਚੇ ਤਰਕਸ਼ੀਲ, ਮਾਨਵ ਵਾਦੀ ਤੇ ਵਿਗਿਆਨਕ ਚੇਤਨਾ ਦੇ ਕਾਮਿਆਂ ਦਾ ਉਤਸ਼ਾਹ ਵੇਖਣ ਵਾਲਾ ਸੀ।ਕਾਨਫਰੰਸ ਵਿੱਚ ਆਸਾਮ, ਹਰਿਆਣਾ, ਤਾਮਿਲਨਾਡੂ, ਕਰਨਾਟਕਾ, ਮਹਾਰਾਸ਼ਟਰ, ਤਿਲੰਗਾਨਾ, ਆਂਧਰਾ ਪ੍ਰਦੇਸ਼, ਮਾਨਵਤਾਵਾਦੀ ਚੰਡੀਗੜ੍ਹ ਤੇ ਪੰਜਾਬ ਸਮੇਤ ਕੁੱਲ 18 ਰਾਜਾਂ ਦੇ 350 ਡੈਲੀਗੇਟ ਸ਼ਾਮਲ ਹੋਏ। ਏਸ਼ੀਅਨ ਰੈਸ਼ਨਲਿਸਟ ਸੋਸਾਇਟੀ ਬਰਤਾਨੀਆਂ ਤੋਂ ਸਾਥੀ ਨਿਰਮਲ ਸਿੰਘ ਸੰਘਾ ਤੇ ਮੱਖਣ ਸਿੰਘ ਵਿਸ਼ੇਸ਼ ਸਮਾਂ ਕੱਢਕੇ ਹਾਜ਼ਰ ਹੋਏ।

ਰਜਿਸਟ੍ਰੇਸ਼ਨ ਤੋਂ ਬਾਅਦ ਭਵਨ ਦੇ ਉੱਪਰਲੇ ਸੈਮੀਨਾਰ ਹਾਲ ਵਿੱਚ ਕਾਨਫਰੰਸ ਆਰੰਭ ਹੋਈ। ਉਦਘਾਟਨੀ ਸੈਸ਼ਨ ਦਾ ਸਟੇਜ ਸੰਚਾਲਨ ਕੌਮੀ ਕੌਮਾਂਤਰੀ ਵਿਭਾਗ ਮੁਖੀ ਜਸਵੰਤ ਮੁਹਾਲੀ ਨੇ ਕੀਤਾ। ਹੱਕ, ਸੱਚ ਤੇ ਵਿਗਿਆਨਕ ਚੇਤਨਾ ਦਾ ਪ੍ਰਚਾਰ ਪਾਸਾਰ ਕਰਦਿਆਂ ਕੁਰਬਾਨ ਹੋਏ ਡਾ. ਨਰੇਂਦਰ ਦਾਭੋਲਕਰ, ਸ਼ਹੀਦ ਭਗਤ ਸਿੰਘ, ਗੋਵਿੰਦ ਪੰਸਾਰੇ, ਪ੍ਰੋ. ਕੁਲਬਰਗੀ ਤੇ ਗੌਰੀ ਲੰਕੇਸ਼ ਦੀਆਂ ਤਸਵੀਰਾਂ ਤੇ ਸੰਦੇਸ਼ ਵੰਡਦੇ ਹਾਲ ਵਿੱਚ ਕਾਨਫਰੰਸ ਦੇ ਉਦਘਾਟਨੀ ਸਮਾਰੋਹ ਵਿੱਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ ਪ੍ਰੋ. ਅਰਵਿੰਦ ਮੁੱਖ ਮਹਿਮਾਨ ਤੇ ਉੱਤਮ ਨਿਰੌਲਾ (ਡਾਇਰੈਕਟਰ ਆਫ਼ ਸੋਸਾਇਟੀ ਫ਼ਾਰ ਹਿਊਮਨਿਜ਼ਮ, ਨੇਪਾਲ) ਵਿਸ਼ੇਸ਼ ਮਹਿਮਾਨ ਵਜੋਂ ਸ਼ਾਮਲ ਹੋਏ। ਉਨ੍ਹਾਂ ਨਾਲ ਮੰਚ ’ਤੇ ਫੀਰਾ ਦੇ ਰਾਸ਼ਟਰੀ ਪ੍ਰਧਾਨ ਪ੍ਰੋ. ਨਰੇਂਦਰ ਨਾਇਕ, ਜਨਰਲ ਸਕੱਤਰ ਸੁਦੇਸ਼ ਘੋੜੇਰਾਓ, ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਜਥੇਬੰਦਕ ਮੁਖੀ ਹੇਮ ਰਾਜ ਸਟੈਨੋ ਵੀ ਸ਼ਾਮਲ ਸਨ।

**ਉਦਘਾਟਨ ਸਮਾਰੋਹ:**

ਕੁਲਵੰਤ ਕੌਰ ਪਟਿਆਲਾ ਅਤੇ ਤਰਕਸ਼ੀਲ ਸੋਚ ਵਾਲੇ ਨੌਜਵਾਨ ਉਦੇ ਸਿੰਘ ਅਤੇ ਅਮੀਸ਼ ਬਾਗਪੁਰ ਨੇ ਫੁੱਲਾਂ ਦਾ ਗੁਲਦਸਤਾ ਭੇਂਟ ਕਰਕੇ ਮਹਿਮਾਨਾਂ ਦਾ ਸਵਾਗਤ ਕੀਤਾ। ਕਾਨਫਰੰਸ ਦਾ ਉਦਘਾਟਨ ਕਰਦਿਆਂ ਪੰਜਾਬੀ

ਯੂਨੀਵਰਸਿਟੀ ਦੇ ਉੱਪ ਕੁਲਪਤੀ ਪ੍ਰੋ. ਅਰਵਿੰਦ ਨੇ ਹਾਜ਼ਰ ਡੈਲੀਗੇਟਾਂ ਨੂੰ ਸੰਬੋਧਨ ਕਰਦਿਆਂ ਤਰਕਸ਼ੀਲਤਾ ਤੇ ਵਿਗਿਆਨਕ ਸੋਚ ਦੇ ਬੁਨਿਆਦੀ ਸੰਕਲਪਾਂ 'ਤੇ ਚਰਚਾ ਕੀਤੀ। ਉਨ੍ਹਾਂ ਆਖਿਆ ਕਿ ਅਜੇ ਬਹੁਤ ਕੁੱਝ ਅਜਿਹਾ ਹੈ ਜੋ ਅਸੀਂ ਨਹੀਂ ਜਾਣਦੇ। ਪਰ ਜੋ ਕੁੱਝ ਅਣਜਾਣਿਆ ਹੈ, ਉਸਨੂੰ ਦੈਵੀ ਸ਼ਕਤੀਆਂ ਦੇ ਖ਼ਾਤੇ ਨਹੀਂ ਪਾਇਆ ਜਾ ਸਕਦਾ।ਸਗੋਂ ਵਿਗਿਆਨਕ ਵਿਧੀ ਰਾਹੀਂ ਉਨ੍ਹਾਂ ਰਹੱਸ਼ਾਂ ਦੀ ਹੋਰ ਖੋਜ ਕਰਨ ਦੀ ਲੋੜ ਹੈ। ਉਨ੍ਹਾਂ ਵਿਗਿਆਨਕ ਚੇਤਨਾ ਦੇ ਚਾਨਣ ਨੂੰ ਸੁਨਿਹਰੇ ਭਵਿੱਖ ਦਾ ਜ਼ਾਮਨ ਦੱਸਿਆ। ਕਾਨਫਰੰਸ ਵਿੱਚ ਵਿਸ਼ੇਸ਼ ਮਹਿਮਾਨ ਵਜੋਂ ਸ਼ਾਮਲ ਹੋਏ ਕੌਮਾਂਤਰੀ ਜਥੇਬੰਦੀ ਹਿਊਮਨਿਸਟ ਇੰਟਰਨੈਸ਼ਨਲ ਦੇ ਨੁਮਾਇੰਦੇ ਉੱਤਮ ਨਿਰੌਲਾ ਨੇਪਾਲ ਨੇ ਆਪਣੇ ਸੰਬੋਧਨ ਵਿੱਚ ਆਖਿਆ ਕਿ ਚਾਹੇ ਅੱਜ ਭਾਰਤ ਦੀ ਸਿਆਸਤ ਵਿੱਚ ਮੂਲਵਾਦੀ ਤਾਕਤਾਂ ਦਾ ਬੋਲਬਾਲਾ ਹੈ ਪਰ ਸਾਡੀ ਮਾਨਵਵਾਦੀ ਤੇ ਤਰਕਸ਼ੀਲ ਸੋਚ ਦੀਆਂ ਜੜ੍ਹਾਂ ਵੀ ਬਹੁਤ ਮਜਬੂਤ ਹਨ। ਅਸੀਂ ਇਸ ਪਿਛਾਂਹਖਿੱਚੂ ਰੁਝਾਨ ਦਾ ਮੁਕਾਬਲਾ ਕਰਨ ਲਈ ਵਚਨਬੱਧ ਹਾਂ।ਉਨ੍ਹਾਂ ਆਖਿਆ ਕਿ ਸਾਡੀਆਂ ਜਥੇਬੰਦੀਆਂ ਦੇ ਮੈਂਬਰਾਂ ਦੀ ਗਿਣਤੀ ਘੱਟ ਹੋ ਸਕਦੀ ਹੈ ਪਰ ਲੋਕਾਂ ਵਿੱਚ ਪ੍ਰਭਾਵ ਲਗਾਤਾਰ ਵਧ ਰਿਹਾ ਹੈ।

ਕਾਨਫਰੰਸ ਵਿੱਚ ਬੋਲਦਿਆਂ ਫੀਰਾ ਦੇ ਕੌਮੀ ਪ੍ਰਧਾਨ ਨਰੇਂਦਰ ਨਾਇਕ ਨੇ ਸਪੱਸ਼ਟ ਕੀਤਾ ਕਿ ਭਾਰਤ ਵਿੱਚ ਤਰਕਸ਼ੀਲ ਲਹਿਰ ਵਿਗਿਆਨ ਵਿਰੋਧੀਆਂ ਦੀਆਂ ਅਣ ਮਨੁੱਖੀ ਕਾਰਵਾਈਆਂ ਖਿਲਾਫ਼ ਦ੍ਰਿੜ੍ਹਤਾ ਨਾਲ ਕੰਮ ਕਰ ਰਹੀ ਹੈ।ਉਨ੍ਹਾਂ ਕਿਹਾ ਕਿ ਵਿਗਿਆਨਕ ਚੇਤਨਾ ਨਾਲ਼ ਹੀ ਅਗਿਆਨਤਾ ਖ਼ਤਮ ਕੀਤੀ ਜਾ ਸਕੇਗੀ। ਸਾਨੂੰ ਇਸ ਦੇ ਬੁਰੇ ਪ੍ਰਭਾਵਾਂ ਖਿਲਾਫ਼ ਡਟ ਕੇ ਲੜ੍ਹਨ ਦੀ ਲੋੜ ਹੈ। ਕਾਨਫਰੰਸ ਵਿੱਚ ਹਿਊਮਨਿਸਟ ਇੰਟਰਨੈਸ਼ਨਲ ਦੇ ਪ੍ਰਧਾਨ ਐਂਡਰਿਊ ਕੌਪਸਨ ਨੇ ਵੀਡੀਓ ਸੰਦੇਸ਼ ਰਾਹੀਂ ਸਭਨਾਂ ਡੈਲੀਗੇਟਾਂ ਨੂੰ ਇੱਛਾਵਾਂ ਭੇਜੀਆਂ। ਉਨ੍ਹਾ ਇਸ ਮੌਕੇ ਭੇਜੇ ਵੀਡੀਓ ਸੰਦੇਸ਼ ਵਿੱਚ ਤਰਕਸ਼ੀਲਤਾ 'ਤੇ ਪਹਿਰਾ ਦਿੰਦਿਆਂ ਸ਼ਹੀਦ ਹੋ ਗਏ ਨਰਿੰਦਰ ਦਭੋਲਕਰ, ਐਮ. ਕਲਬੁਰਗੀ, ਗੋਵਿੰਦ ਪਨਸਾਰੇ ਅਤੇ ਪੱਤਰਕਾਰ ਗੌਰੀ ਲੰਕੇਸ਼ ਨੂੰ ਵੀ ਯਾਦ ਕੀਤਾ।

ਫੀਰਾ ਦੇ ਕੌਮੀ ਸਕੱਤਰ ਡਾ. ਸੁਦੇਸ਼ ਘੋੜੇਰਾਓ ਨੇ ਆਖਿਆ ਕਿ ਭਾਰਤ ਵਿੱਚ ਸੱਤਾ ਦੀ ਸਾਂਝ ਨਾਲ ਵਧ ਫ਼ੁੱਲ ਰਹੀਆਂ ਫਾਸ਼ੀਵਾਦੀ ਤਾਕਤਾਂ ਮਾਨਵਤਾ ਵਾਦੀ ਸਮਾਜ ਦੇ ਰਾਹ ਦਾ ਰੋੜਾ ਹਨ, ਜਿਹੜੀਆਂ ਧਰਮ ਤੇ ਅੰਧਵਿਸ਼ਵਾਸ਼ ਦੇ ਸਹਾਰੇ ਲੋਕਾਂ ਨੂੰ ਗੁੰਮਰਾਹ ਕਰਨ 'ਤੇ ਤੁਲੀਆਂ ਹੋਈਆਂ ਹਨ।ਇਸ ਦੌਰਾਨ ਉਡੀਸਾ ਤੋਂ ਫੀਰਾ ਆਗੂ ਧੰਨੇਸ਼ਵਰ ਸਾਹੂ ਦੀ ਲਿਖੀ ਕਿਤਾਬ, ਜੋ ਕੇਰਲਾ ਤੋਂ ਕਾ. ਲ਼ਾਲ ਸਲਾਮ ਵਲੋਂ ਛਾਪੀ ਗਈ ਹੈ, ਰੀਲੀਜ਼ ਕੀਤੀ ਗਈ। ਇਸ ਦੇ ਨਾਲ ਹੀ ਬਠਿੰਡਾ ਇਕਾਈ ਦੇ ਮੈਂਬਰ ਕੇਵਲ ਕ੍ਰਿਸ਼ਨ ਵੱਲੋਂ ਬਣਾਈਆਂ ਏ. ਟੀ ਕਾਵੂਰ, ਗੌਰੀ ਲੰਕੇਸ਼ ਅਤੇ ਨਰਿੰਦਰ ਦਭੋਲਕਰ ਦੀਆਂ ਪੇਂਟਿੰਗਜ਼ ਵੀ ਰੀਲੀਜ਼ ਕੀਤੀਆਂ ਗਈਆਂ। ਕਾਨਫਰੰਸ ਵਿੱਚ "ਔਰਤਾਂ ਤੇ ਅੰਧਵਿਸ਼ਵਾਸ਼" ਵਿਸ਼ੇ 'ਤੇ ਬਸੰਤੀ ਆਚਾਰਿਆ ਉੜੀਸਾ, ਡਾ. ਅਰੀਤ, ਮਮਤਾ ਨਾਇਕ ਕਰਨਾਟਕਾ ਤੇ ਸਜੀਤ ਸੀ. ਕੇਰਲਾ ਨੇ ਭਾਰਤੀ ਸਮਾਜ ਵਿੱਚ ਔਰਤਾਂ ਦੀਆਂ ਜਿਉਣ ਹਾਲਤਾਂ 'ਤੇ ਅੰਧਵਿਸ਼ਵਾਸ਼ਾਂ ਕਾਰਣ ਦਰਪੇਸ਼ ਸਮੱਸਿਆਵਾਂ 'ਤੇ ਚਰਚਾ ਛੇੜੀ। ਉਨ੍ਹਾਂ ਔਰਤਾਂ ਲਈ ਅੱਗੇ ਵਧਣ ਦੇ ਬਰਾਬਰ ਮੌਕੇ ਤੇ ਸਮਜਿਕ ਬਰਾਬਰੀ ਦੀ ਮੰਗ ਕੀਤੀ।

**ਚੇਤਨਾ ਮਾਰਚ**: ਸ਼ਾਮ ਨੂੰ ਬਰਨਾਲਾ ਸ਼ਹਿਰ ਵਿਚ ਦੇਸ਼ ਭਰ ਤੋਂ ਇੱਕਠੇ ਹੋਏ ਤਰਕਸ਼ੀਲਾਂ ਵੱਲੋਂ ਵਿਗਿਆਨਕ ਚੇਤਨਾ ਮਾਰਚ ਕੱਢਿਆ ਗਿਆ। ਹੱਥਾਂ ਵਿਚ ਭਗਤ ਸਿੰਘ, ਪੇਰੀਆਰ ਤੇ ਅੰਬੇਦਕਰ ਦੀਆਂ ਤਸਵੀਰਾਂ ਫੜੀ, ਭਾਰਤ ਦੇ ਵੱਖ ਵਖ ਰਾਜਾਂ ਦੀਆਂ ਭਾਸ਼ਾਵਾਂ ਵਿਚ ਗੀਤ ਗਾਉਂਦੇ ਹੋਏ, ਨਾਅਰੇ ਮਾਰਦੇ, ਆਪਣੇ ਆਪਣੇ ਰਾਜਾਂ ਦੇ ਵੱਖਰੇ ਪਹਿਰਾਵੇ ਵਿਚ ਮਾਰਚ ਕਰਦੇ ਸਾਥੀ ਇਕ ਵੱਖਰਾ ਹੀ ਨਜ਼ਾਰਾ ਪੇਸ਼ ਕਰ ਰਹੇ ਸਨ। ਚੌਂਕ ਵਿੱਚ ਪਹੁੰਚ ਕੇ ਸੂਬਾਈ ਆਗੂ ਰਜਿੰਦਰ ਭਦੌੜ ਨੇ ਮਾਰਚ ਵਿਚ ਜੁੜੇ ਕਾਰਕੁਨਾਂ ਤੇ ਲੋਕਾਂ ਨੂੰ ਸੰਬੋਧਨ ਕੀਤਾ।ਉਨ੍ਹਾਂ ਕਿਹਾ ਕਿ ਕੇਂਦਰ ਦੀ ਮੌਜੂਦਾ ਫਾਸ਼ੀਵਾਦੀ ਸਰਕਾਰ ਨੂੰ ਵਿਗਿਆਨਕ ਸੋਚ ਤੇ ਲੋਕਾਂ ਦੀ ਏਕਤਾ ਤੋਂ ਖਤਰਾ ਜਾਪਦਾ ਹੈ ।ਚੁਣੌਤੀਆਂ ਦੇ ਮੁਕਾਬਲੇ ਲਈ ਭਾਰਤ ਦੇ ਸਾਰੇ ਤਰਕਸ਼ੀਲ ਸੰਗਠਨਾਂ ਦਾ ਏਕਾ ਜ਼ਰੂਰੀ ਹੈ।ਆਖਰੀ ਸ਼ੈਸ਼ਨ ਵਿੱਚ ਪੰਜਾਬ, ਉੜੀਸਾ ਤੇ ਤੇਲੰਗਾਨਾ ਰਾਜਾਂ ਦੀਆਂ ਸਭਿਆਚਾਰਕ ਕਲਾ ਦੀਆਂ ਵੰਨਗੀਆਂ ਚੇਤਨਾ ਤੇ ਚਾਨਣ ਦਾ ਛੱਟਾ ਦੇ ਗਈਆਂ। ਮੈਡਮ ਜੋਸਨਾ ਹੈਦਰਾਬਾਦ, ਨੀਲੇਸ਼ ਪਾਟਿਲ, ਨਾਗਪੁਰ, ਉਦੈ ਕੁਮਾਰ ਉੱਤਰਾਖੰਡ ਤੇ ਸੰਜੇ ਜੰਮੂ ਨੇ ਆਪਣੇ ਸਾਥੀਆਂ ਨਾਲ ਕਲਾ ਦੇ ਵੱਖ ਵੱਖ ਰੂਪਾਂ ਨੂੰ ਮੰਚ 'ਤੇ ਸਾਕਾਰ ਕੀਤਾ। ਸ.ਸੀ.ਸੈ. ਸਕੂਲ (ਲੜਕੀਆਂ) ਸ਼ਹਿਣਾ ਦੀਆਂ ਵਿਦਿਆਰਥਣਾ ਦਾ ਗਿੱਧਾ ਅਤੇ ਲੋਕ ਕਲਾ ਮੰਚ ਮੁੱਲਾਂਪੁਰ ਵੱਲੋਂ ਪੇਸ਼ ਕੀਤੀ ਗਈ ਭਗਤ ਸਿੰਘ ਦੀ ਘੋੜੀ ਸਭਿਆਚਾਰਕ ਸ਼ੈਸ਼ਨ ਦਾ ਸਿਖ਼ਰ ਹੋ ਨਿਬੜੀ।

ਕਾਨਫਰੰਸ ਦੌਰਾਨ ਵੱਖ ਵੱਖ ਵਿਸ਼ਿਆਂ 'ਤੇ ਹੋਏ

ਅਕਾਦਮਿਕ ਸੈਸ਼ਨਾਂ ਵਿੱਚ ਤਰਕਸ਼ੀਲ ਸੁਸਾਇਟੀ ਦੇ ਆਗੂਆਂ ਹਰਿੰਦਰ ਲਾਲੀ, ਬਲਬੀਰ ਲੌਂਗੋਵਾਲ ਤੇ ਸਾਥੀ ਭੂਰਾ ਸਿੰਘ ਨੇ ਬੌਧਿਕ ਹਾਜ਼ਰੀ ਲਵਾਈ।

ਕਾਨਫਰੰਸ ਦੇ ਦੂਸਰੇ ਦਿਨ ਸਾਇੰਸ ਫ਼ਾਰ ਸੁਸਾਇਟੀ ਝਾਰਖੰਡ, ਅੰਧਸ਼ਰਧਾ ਨਿਰਮੂਲਣ ਸੰਮਤੀ ਮਹਾਰਾਸ਼ਟਰ, ਯੁਕਤੀਵਾਦੀ ਸੰਘਮ ਕੇਰਲਾ, ਰੈਸ਼ਨੇਲਿਸਟ ਫੋਰਮ ਤਾਮਿਲਨਾਡੂ, ਏ ਟੀ ਕਾਵੂਰ ਟਰਸਟ ਕੇਰਲਾ, ਮਾਨਵ ਵਿਕਾਸ ਵੇਦਿਕਾ ਆਂਧਰਾ ਪ੍ਰਦੇਸ, ਮਾਨਵਵਾਦੀ ਤੇ ਤਰਕਸ਼ੀਲ ਸੰਸਥਾ ਓੜੀਸਾ ਸਮੇਤ ਹੋਰਨਾਂ ਰਾਜਾਂ ਦੇ ਡੈਲੀਗੇਟਾਂ ਨੇ ਆਪੋ ਆਪਣੀਆਂ ਸੰਸਥਾਵਾਂ ਦੀਆਂ ਸਰਗਰਮੀਆਂ ਦੀ ਰਿਪੋਰਟ ਪੇਸ਼ ਕੀਤੀ ਜਿਨ੍ਹਾਂ ਵਿਚੋਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਰਿਪੋਰਟ ਦੀ ਡਿਜਿਟਲ ਪੇਸ਼ਕਾਰੀ ਬੇਹੱਦ ਪ੍ਰਭਾਵਸ਼ਾਲੀ ਰਹੀ। ਦੇਸ਼ ਦੇ ਵੱਖ ਵੱਖ ਰਾਜਾਂ ਵਿੱਚ ਹੋ ਰਹੀਆਂ ਚੇਤਨਾ ਮੁਖੀ ਸਰਗਰਮੀਆਂ ਦੀ ਝਲਕ ਫੀਰਾ ਵੱਲੋਂ ਕੀਤੇ ਜਾ ਰਹੇ ਯਤਨਾਂ ਦੀ ਅਹਿਮੀਅਤ ਦਰਸਾਉਂਦੀ ਸੀ। ਇਸ ਮੌਕੇ ਸਾਹਿਤ ਦੇ ਖ਼ੇਤਰ ਵਿੱਚ ਤਰਕਸ਼ੀਲ ਸਾਹਿਤ ਨਾਲ ਉੱਘਾ ਯੋਗਦਾਨ ਦੇਣ ਬਦਲੇ ਮਾਨਵ ਵਿਕਾਸ ਵੇਦਿਕਾ ਆਂਧਰਾ ਪ੍ਰਦੇਸ ਵੱਲੋਂ ਡਾ. ਸੁਰਿੰਦਰ ਅਜਨਾਤ ਤੇ ਸੋਮਾ ਸਬਲੋਕ ਨੂੰ ਕੌਮੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ।

ਤਿੰਨ ਦਿਨਾਂ ਤੱਕ ਖਾਣੇ ਦੇ ਪ੍ਰਬੰਧ ਦੀ ਵੱਡੀ ਜ਼ਿੰਮੇਵਾਰੀ ਸੂਬਾ ਵਿੱਤ ਮੁਖੀ ਰਾਜੇਸ਼ ਅਕਲੀਆ ਨੇ ਖੂਬ ਨਿਭਾਈ। ਕਾਨਫਰੰਸ ਦੀ ਸਫਲਤਾ ਵਿੱਚ ਰਣਧੀਰ ਗਿੱਲਪੱਤੀ, ਕੁਲਵਿੰਦਰ ਨਗਾਰੀ, ਰਾਜਪਾਲ ਸਿੰਘ, ਸੁਖਵਿੰਦਰ ਬਾਗਪੁਰ, ਕੁਲਜੀਤ ਡੰਗਰਖੇੜਾ, ਬਿੰਦਰ ਧਨੌਲਾ ਆਦਿ ਸਾਥੀਆਂ ਨੇ ਭਰਵਾਂ ਯੋਗਦਾਨ ਪਾਇਆ।ਰਾਮ ਸਵਰਨ ਲੱਖੇਵਾਲੀ, ਅਜਾਇਬ ਜਲਾਲੇਆਣਾ, ਮਜੀਦ ਆਜ਼ਾਦ ਤੇ ਸੁਰਜੀਤ ਟਿੱਬਾ ਦੀ ਮੀਡੀਆ ਟੀਮ ਨੇ ਪ੍ਰਿੰਟ ਤੇ ਸੋਸ਼ਲ ਮੀਡੀਆ ਲਈ ਲਗਾਤਾਰ ਕਵਰੇਜ ਕੀਤੀ।

**ਰਿਪੋਰਟ: ਰਾਮ ਸਵਰਨ ਲੱਖੇਵਾਲੀ**

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਧੂਰੀ ਦੇ ਜਥੇਬੰਦਕ ਵਿਭਾਗ ਦੇ ਮੁਖੀ ਰਜਿੰਦਰ ਰਾਜੂ ਦੇ ਮਾਤਾ ਜੀ, ਸਰੀਰ ਪ੍ਰਦਾਨੀ ਮਾਤਾ ਅੰਮ੍ਰਿਤਪਾਲ ਕੌਰ ਮੱਤੀ, ਜ਼ੋਨ ਆਗੂ ਦਲਵੀਰ ਕਟਾਣੀ ਦੀ ਜੀਵਨ ਸਾਥਣ ਸੁਰਿੰਦਰ ਕੌਰ ਦੇ ਪਿਤਾ ਸਰੀਰ ਪ੍ਰਦਾਨੀ ਹਰਚੇਤਨ ਸਿੰਘ ਜੀ ਦੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

## ਪ੍ਰਾਪਤ ਆਰਥਿਕ ਸਹਾਇਤਾ

**ਇਕਾਈਆਂ ਨੂੰ ਸਹਾਇਤਾ**

**ਇਕਾਈ ਸੰਗਰੂਰ**

ਨਛੱਤਰ ਸਿੰਘ ਬਦੇਸ਼ਾ, ਕੈਨੇਡਾ 5000 ਰੁ. (ਰਾਹੀਂ: ਪਰਮਵੇਦ) (ਚੇਤਨਾ ਪਰਖ ਪ੍ਰੀਖਿਆ ਦੇ ਸਨਮਾਨ ਸਮਾਗਮ ਲਈ)

**ਇਕਾਈ ਅੰਮ੍ਰਿਤਸਰ**

ਤਰਕਸ਼ੀਲ ਆਗੂ ਅਮਰਜੀਤ ਬਾਈ (ਕੈਨੇਡਾ ਤੋਂ ਵਾਪਸ ਪਰਤਣ ਮੌਕੇ) - 1000 ਰੁ. (ਰਾਹੀਂ : ਸੁਮੀਤ ਸਿੰਘ)

**ਇਕਾਈ ਬਠਿੰਡਾ**

1. ਹਰਜਿੰਦਰ ਸਿੰਘ ਮਾਨ, ਪਿੰਡ ਕਿੱਲਿਆਂ ਵਾਲੀ ਦੇ ਸਤਿਕਾਰ ਸਮਾਗਮ ਸਮੇਂ - 1000 ਰੁ.
2. ਮੂਲ ਰਾਜ, ਸੀਨੀਅਰ ਮੈਂਬਰ ਇਕਾਈ ਬਠਿੰਡਾ 3000 ਰੁ.
3. ਲਾਭ ਸਿੰਘ ਬਠਿੰਡਾ (ਕਾਕਾ ਕੁਲਵਿੰਦਰ ਜੀਤ ਸਿੰਘ, ਯੂਬਾ ਸਿਟੀ (ਅਮਰੀਕਾ) ਦੇ ਵਿਆਹ ਦੀ ਖ਼ੁਸ਼ੀ ਵਿਚ) 5000 ਰੁ.
4. ਗੁਰਦੀਪ ਸਿੰਘ, ਸੇਵਾ ਮੁਕਤ ਮੁਲਾਜ਼ਮ, ਪੀਆਰਟੀਸੀ ਬਠਿੰਡਾ 500 ਰੁ.

(ਆਪਣੇ ਪੋਤੇ ਯੁਵਰਾਜ ਦੇ ਜਨਮ ਦਿਨ 'ਤੇ)

**ਪੰਨਾ 45 ਦਾ ਬਾਕੀ** ਇਸ ਸਾਰੇ ਦ੍ਰਿਸ਼ ਅਤੇ ਸਥਿਤੀ ਨੂੰ ਲੈ ਕੇ ਸਮਾਜ ਦੀ ਭੂਮਿਕਾ ਦੀ ਗੱਲ ਹੋ ਰਹੀ ਹੈ, ਜਦੋਂ ਕਿ ਵੱਡੀ ਭੂਮਿਕਾ ਸਰਕਾਰਾਂ ਦੀ ਹੈ। ਸਰਕਾਰਾਂ ਨੇ ਸਮਾਜਿਕ ਸੁਰੱਖਿਆ ਦੇ ਨਾਂਅ ਹੇਠ ਵਿਭਾਗ ਬਣਾਏ ਹਨ, ਮੰਤਰੀ ਅਤੇ ਮੰਤਰਾਲੇ ਹਨ, ਪਰ ਹੌਲੀ ਹੌਲੀ ਇਸ ਵਿਭਾਗ ਨੂੰ ਸਿੱਖਿਆ ਅਤੇ ਸਿਹਤ ਵਾਂਗ, ਇਕ ਬੋਝ ਸਮਝਿਆ ਜਾਂਦਾ ਹੈ। ਸਰਕਾਰ ਤਾਂ ਆਪਣੇ ਮੁਲਾਜਮਾਂ ਨੂੰ ਪੈਨਸ਼ਨ ਦੇਣ ਤੋਂ ਵੀ ਭੱਜ ਰਹੀ ਹੈ, ਜਿਨ੍ਹਾਂ ਨੂੰ 35-40 ਸਾਲ ਸਰਕਾਰ ਵਿਚ ਕੰਮ ਕੀਤਾ ਹੁੰਦਾ ਹੈ। ਇਕ ਸਧਾਰਨ ਨਾਗਰਿਕ ਬਾਰੇ ਤਾਂ ਉਹ ਸੋਚਦੇ ਹੀ ਨਹੀਂ ਜਾਂ ਫਿਰ ਪੰਜ ਕੁ ਸੌ ਰੁਪਏ ਦੇ ਕੇ ਬੁੱਤਾ ਸਾਰਦੇ ਹਨ, ਜਿਸ ਨਾਲ ਕੁੱਝ ਵੀ ਪੱਲੇ ਨਹੀਂ ਪੈਂਦਾ। ਇੱਥੋਂ ਇਹ ਗੱਲ ਸਮਝਣੀ ਚਾਹੀਦੀ ਹੈ ਕਿ ਹਰ ਨਾਗਰਿਕ ਚਾਹੇ ਉਹ ਰੇਹੜੀ ਚਲਾਉਂਦਾ ਹੈ ਜਾਂ ਕਿਸ ਖੋਖੇ 'ਤੇ ਸਾਮਾਨ ਵੇਚਦਾ ਹੈ, ਉਹ ਦੇਸ਼ ਦੇ ਵਿਕਾਸ ਵਿਚ ਹਿੱਸਾ ਪਾ ਰਿਹਾ ਹੁੰਦਾ ਹੈ।ਲੋਕਤੰਤਰਿਕ ਦੇਸ਼ ਵਿਚ ਸਮਾਜਿਕ ਸੁਰੱਖਿਆ ਸਰਕਾਰਾਂ ਦੀ ਜ਼ਿੰਮੇਵਾਰੀ ਹੈ ਤੇ ਇਕ ਵਧੀਆ ਜੀਵਨ ਜੀਣਾ ਲੋਕਾਂ ਦਾ ਹੱਕ ਹੈ। ਜਨਮ ਤੋਂ ਲੈ ਕੇ ਆਖਰੀ ਸਾਹ ਤੱਕ ਦੇਸ਼ ਦੀ ਜਿੰਮੇਵਾਰੀ ਬਣਦੀ ਹੈ ਕਿ ਮਨੁੱਖੀ ਜੀਵਨ ਇੱਜ਼ਤ ਨਾਲ ਰਹਿਣਯੋਗ ਹੋਵੇ। **- 98158-08506**

## ਪੇਸ਼ ਕਦਮੀਆਂ

**ਇਕਾਈ ਗੜ੍ਹਸ਼ੰਕਰ (ਜ਼ੋਨ ਨਵਾਂ ਸ਼ਹਿਰ) (ਸ਼ਹੀਦ ਭਗਤ ਸਿੰਘ ਨਗਰ)**

1. **ਵਿਦਿਆਰਥੀ/ਅਧਿਆਪਕ ਸਨਮਾਨ ਸਮਾਰੋਹ**—ਇਕਾਈ ਗੜ੍ਹਸ਼ੰਕਰ ਵੱਲੋਂ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਦੇ ਜੇਤੂ ਬੱਚਿਆਂ ਦਾ ਵਿਸ਼ੇਸ਼ ਸਨਮਾਨ ਸਮਾਰੋਹ ਸੀਨੀਅਰ ਸੈਕੰਡਰੀ ਸਕੂਲ ਗੜ੍ਹਸ਼ੰਕਰ ਵਿੱਚ ਕਰਵਾਇਆ ਗਿਆ। ਜਿਸ ਵਿੱਚ ਮੱਖਣ ਸਿੰਘ ਮੰਡੀ (ਯੂ.ਕੇ.) ਨੇ ਮੁੱਖ ਮਹਿਮਾਨ ਵਜੋਂ ਸ਼ਿਰਕਤ ਕੀਤੀ। ਪ੍ਰਸਿੱਧ ਗਾਇਕ ਧਰਮਿੰਦਰ ਮਸਾਣੀ ਨੇ ਇਨਕਲਾਬੀ ਗੀਤਾਂ ਨਾਲ ਹਾਜ਼ਰੀ ਲਗਵਾਈ। ਇਸ ਮੌਕੇ ਪੰਜਾਬ 'ਚੋਂ ਦੂਸਰਾ ਸਥਾਨ ਪ੍ਰਾਪਤ ਕਰਨ ਵਾਲੇ ਜਗਦੀਸ਼ ਚੰਦਰ ਜੇਜੋਂ, ਮੁਸਕਾਨ ਬੀਰਮਪੁਰ ਅਤੇ ਸਲੋਨੀ ਇਬਰਾਹੀਮਪੁਰ ਤੋਂ ਇਲਾਵਾ ਜ਼ੋਨ 'ਚੋਂ ਪਹਿਲਾ ਸਥਾਨ ਪ੍ਰਾਪਤ ਕਰਨ ਵਾਲੀ ਵਿਸ਼ਾਲੀ ਸਮੇਤ 20 ਦੇ ਕਰੀਬ ਇਨਾਮ ਜੇਤੂ ਵਿਦਿਆਰਥੀਆਂ ਅਤੇ ਪੇਪਰਾਂ 'ਚ ਸੇਵਾਵਾਂ ਨਿਭਾਉਣ ਵਾਲੇ 15 ਦੇ ਕਰੀਬ ਅਧਿਆਪਕਾਂ ਦਾ ਵੀ ਵਿਸ਼ੇਸ਼ ਸਨਮਾਨ ਕੀਤਾ ਗਿਆ। ਮੱਖਣ ਸਿੰਘ ਮੰਡੀ ਵੱਲੋਂ ਨਗਦ ਇਨਾਮ ਵੀ ਦਿੱਤੇ ਗਏ। ਜਸਵੀਰ ਬੇਗਮਪੁਰੀ ਨੇ ਤਰਕਸ਼ੀਲ ਸਾਹਿਤ ਸਟਾਲ ਵੀ ਲਾਇਆ। ਇਸ ਮੌਕੇ ਜ਼ੋਨ ਮੁਖੀ ਸੱਤਪਾਲ ਸਲੋਹ, ਜੋਗਿੰਦਰ ਕੁੱਲੇਵਾਲ, ਮਾ. ਜਗਦੀਸ਼, ਮਾ. ਨਰੇਸ਼, ਗੁਰਨਾਮ ਹਾਜੀਪੁਰ, ਪਿਆਰਾ ਰਾਮ, ਜਗਤਾਰ ਬਾਹੋਵਾਲ, ਮਾ. ਬਲਵੀਰ, ਡਾ. ਰਾਮ ਲਾਲ, ਮਾ. ਰਾਜ ਕੁਮਾਰ, ਗੁਰਬਖਸ਼ ਸਿੰਘ, ਕਮਲਜੀਤ ਕੁੱਲੇਵਾਲ, ਹਰਪ੍ਰੀਤ, ਜਸਵੀਰ ਕੌਰ, ਬਲਵਿੰਦਰ ਕੌਰ, ਗੁਰਦੇਵ ਬਿਛੌਂੜੀ ਆਦਿ ਆਗੂ ਹਾਜ਼ਰ ਸਨ। ਵੱਖ-ਵੱਖ 20 ਤੋਂ ਵੱਧ ਸਕੂਲਾਂ ਦੇ ਬੱਚਿਆਂ ਨੇ ਹਾਜ਼ਰੀ ਲਗਵਾਈ ਤੇ ਆਪਣੇ ਵਿਚਾਰ ਸਾਂਝੇ ਕੀਤੇ।

2. **ਜ਼ੋਨ ਨਵਾਂਸ਼ਹਿਰ** ਵੱਲੋਂ ਯੋਜਨਾਬੱਧ ਢੰਗ ਨਾਲ ਇਕਾਈਆਂ ਰਾਹੀਂ ਸਕੂਲਾਂ 'ਚ ਜਾ ਕੇ ਇਨਾਮ ਤੇ ਸਰਟੀਫਿਕੇਟ ਵੰਡੇ ਗਏ। ਸੱਤਪਾਲ ਸਲੋਹ ਜ਼ੋਨ ਮੁਖੀ ਤੇ ਮਾ. ਜਗਦੀਸ਼ ਦੀ ਅਗਵਾਈ 'ਚ ਸਰਕਾਰੀ ਹਾਈ ਸਕੂਲ ਸਲੋਹ, ਕਾਹਮਾ, ਮੂਸਾ ਪੁਰ, ਥਾਂਦੀਆਂ, ਮਜਾਰਾ ਕਲਾਂ ਖੁਰਦ, ਪੱਲੀ ਝਿੱਕੀ, ਅਮਰਗੜ੍ਹ, ਦਸ਼ਮੇਸ਼ ਪਬਲਿਕ ਸਕੂਲ ਉਸਮਾਨ ਪੁਰ, ਲੰਗੜੋਆ ਆਦਿ ਸਕੂਲਾਂ 'ਚ ਇਕਾਈਆਂ ਦੀ ਤਰਜ 'ਤੇ ਸਕੂਲ ਦੇ ਪਹਿਲੇ ਤਿੰਨ ਸਥਾਨਾਂ ਵਾਲੇ ਬੱਚਿਆਂ ਨੂੰ ਵੀ ਸਨਮਾਨਿਤ ਕੀਤਾ। ਇਸ ਟੀਮ ਵਿਚ ਸੱਤਪਾਲ ਸਲੋਹ ਦੇ ਨਾਲ, ਮਾ. ਜਗਦੀਸ਼, ਬਲਜਿੰਦਰ ਸਹਿਬਾਜਪੁਰ, ਸੁਖਵਿੰਦਰ ਗੋਗਾ, ਬਲਜਿੰਦਰ ਤਾਜੋਵਾਲ, ਬਲਜੀਤ ਖਟਕੜ ਅਤੇ ਕੁਲਵਿੰਦਰ ਖਟਕੜ ਆਦਿ ਹਾਜ਼ਰ ਸਨ।

3. **'ਅੰਧ ਵਿਸ਼ਵਾਸਾਂ ਵਿਰੁੱਧ ਕਾਨੂੰਨ' ਵਿਸ਼ੇ 'ਤੇ ਸੈਮੀਨਾਰ**—ਮਨੁੱਖੀ ਅਧਿਕਾਰ ਦਿਵਸ ਮੌਕੇ, ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਗੜ੍ਹਸ਼ੰਕਰ, ਡੀ. ਟੀ. ਐੱਫ. ਅਤੇ ਕਿਰਤੀ ਕਿਸਾਨ ਯੂਨੀਅਨ ਵੱਲੋਂ ਡਾ. ਬੀ.ਆਰ. ਅੰਬੇਡਕਰ ਭਵਨ ਖਾਨਪੁਰ ਗੜ੍ਹਸ਼ੰਕਰ 'ਚ 'ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ' ਵਿਸ਼ੇ 'ਤੇ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਹਰਿੰਦਰ ਲਾਲੀ ਸੂਬਾ ਮੁਖੀ ਕਾਨੂੰਨ ਵਿਭਾਗ, ਤਰਕਸ਼ੀਲ ਸੁਸਾਇਟੀ ਪੰਜਾਬ ਨੇ ਮੁੱਖ ਬੁਲਾਰੇ ਵਜੋਂ ਸ਼ਿਰਕਤ ਕੀਤੀ ਤੇ ਸਬੰਧਤ ਵਿਸ਼ੇ 'ਤੇ ਪਰਚਾ ਪੜ੍ਹਿਆ ਗਿਆ। ਹਾਜ਼ਰੀਨ ਦੇ ਸਵਾਲਾਂ ਦੇ ਜਵਾਬ ਦਿੰਦਿਆਂ ਤਸੱਲੀ ਕਰਵਾਈ। ਮਾ. ਮੁਕੇਸ਼ ਗੁਜਰਾਤੀ, ਮਾ. ਨਰੇਸ਼ ਭੰਮੀਆ, ਰਾਜਾ ਰਾਮ ਹੰਡਿਆਇਆ ਅਤੇ ਕਿਸਾਨ ਆਗੂ ਹਰਮੇਸ਼ ਢੇਸੀ ਨੇ ਸੰਬੋਧਨ ਕਰਿਦਆਂ ਬੁੱਧੀਜੀਵੀਆਂ, ਲੇਖਕਾਂ, ਪੱਤਰਕਾਰਾਂ ਅਤੇ ਸਜ਼ਾਵਾਂ ਪੂਰੀਆਂ ਕਰ ਚੁੱਕੇ ਸਿਆਸੀ ਕੈਦੀਆਂ ਦੀ ਰਿਹਾਈ ਦੀ ਮੰਗ ਕੀਤੀ। ਮਦਨ ਬੇਗਮਪੁਰ ਤੇ ਨਰਿੰਦਰ ਮਾਈ ਦੱਤਾ ਨੇ ਤਰਕਸ਼ੀਲ ਪ੍ਰਦਰਸ਼ਨੀ ਅਤੇ ਸਾਹਿਤ ਦਾ ਸਟਾਲ ਲਗਾਇਆ। ਗੁਰਨਾਮ ਹਾਜੀਪੁਰ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਇਸ ਮੌਕੇ ਮੰਚ ਸੰਚਾਲਨ ਜੋਗਿੰਦਰ ਕੁੱਲੇਵਾਲ ਨੇ ਕੀਤਾ। ਹੋਰਨਾਂ ਤੋਂ ਇਲਾਵਾ ਗੁਰਦੇਵ ਬਿਛੌਂੜੀ, ਮਾ. ਰਾਜ ਕੁਮਾਰ, ਪ੍ਰਦੀਪ ਗੁਰੂ, ਪ੍ਰਿੰਸੀਪਲ ਕਮਲਜੀਤ ਕੁੱਲੇਵਾਲ, ਹਰਪ੍ਰੀਤ, ਸੋਹਣ ਸਿੰਘ, ਰਮਨਪ੍ਰੀਤ, ਕਰਨ ਹਾਜੀਪੁਰੀਆ, ਬਲਵੀਰ ਸਿੰਘ, ਬੀ.ਪੀ.ਈ.ਓ. ਹਰੀ ਕਿਸ਼ਨ, ਰਿਟਾ. ਡੀ.ਈ.ਓ. ਅਜੀਤ ਸਿੰਘ, ਪ੍ਰਦੀਪ ਕੁਮਾਰ, ਸੁਰੇਸ਼ ਕਰਨਾਣਾ, ਪਰਮਜੀਤ ਝਮਟ, ਪ੍ਰਿੰਸੀਪਲ ਸਤਨਾਮ ਸਿੰਘ ਆਦਿ ਸਾਥੀ ਹਾਜ਼ਰ ਸਨ।

4. **ਸਕੂਲਾਂ 'ਚ ਪਹੁੰਚ**—ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਪੱਖੋਵਾਲ, ਸ. ਮਿਡਲ ਸਕੂਲ ਸਮੁੰਦੜਾ, ਸੰਤ ਰਤਨਗਿਰੀ ਗਗਨਦੀਪ ਪਬਲਿਕ ਸਕੂਲ ਜੇਜੋਂ ਦੋਆਬਾ ਆਦਿ ਸਕੂਲਾਂ 'ਚ ਜਾਦੂ ਦੇ ਟ੍ਰਿੱਕ ਕੀਤੇ ਤੇ ਤਰਕਸ਼ੀਲ ਸਾਹਿਤ ਸਟਾਲ ਲਗਾਏ। ਇਸ ਮੌਕੇ ਮਾ. ਰਾਜ ਕੁਮਾਰ, ਨਰੇਸ਼ ਕੁਮਾਰ, ਗੁਰਨਾਮ ਸਿੰਘ, ਗੁਰਬਖਸ਼ ਲਾਲ ਆਦਿ ਆਗੂ ਨਾਲ ਹਾਜ਼ਰ ਸਨ। ਮੰਡੀ ਸਕੂਲ 'ਚ ਮੱਖਣ ਸਿੰਘ ਮੰਡੀ ਯੂ.ਕੇ. ਦੀ ਪ੍ਰਧਾਨਗੀ ਹੇਠ ਸਕੂਲ 'ਚ ਸੁੰਦਰ ਲਿਖਾਈ ਮੁਕਾਬਲੇ ਕਰਵਾਏ ਗਏ। ਜੇਤੂਆਂ ਨੂੰ ਨਗਦ ਇਨਾਮ ਦਿੱਤੇ ਗਏ। ਧਰਮਿੰਦਰ

ਮਸਾਣੀ ਨੇ ਮੰਚ ਸੰਚਾਲਨ ਕੀਤਾ। ਜੋਗਿੰਦਰ ਕੁੱਲੇਵਾਲ ਮੁੱਖ ਬੁਲਾਰੇ ਸਨ। **- ਜੋਗਿੰਦਰ ਕੁੱਲੇਵਾਲ, ਗੜ੍ਹਸ਼ੰਕਰ**

**ਜ਼ੋਨ ਬਰਨਾਲਾ-ਸੰਗਰੂਰ : 'ਪਦਾਰਥਵਾਦ' ਵਿਸ਼ੇ 'ਤੇ ਵਿਚਾਰ ਗੋਸ਼ਟੀ-** ਤਰਕਸ਼ੀਲ ਹਾਲ, ਬਰਨਾਲਾ ਵਿਖੇ ਕਰਵਾਈ ਇਸ ਗੋਸ਼ਟੀ ਦੇ ਮੁੱਖ ਬੁਲਾਰੇ ਸੂਬਾ ਜਥੇਬੰਦਕ ਮੁਖੀ ਹੇਮ ਰਾਜ ਸਟੈਨੋ ਸਨ। ਜ਼ੋਨ ਮੁਖੀ ਪਰਮਵੇਦ ਨੇ ਹਾਜ਼ਰੀਨ ਦਾ ਧੰਨਵਾਦ ਕੀਤਾ। ਸਟੈਨੋ ਜੀ ਨੇ ਕਿਹਾ ਕਿ ਮਨੁੱਖ ਬਾਹਰਮੁਖੀ ਪਦਾਰਥਵਾਦੀ ਵਰਤਾਰਿਆਂ ਨੂੰ ਵੇਖ ਕੇ ਬੁੱਧੀਮਾਨ ਹੋਇਆ ਹੈ। ਪਦਾਰਥ ਮਨੁੱਖ ਦੀ ਚੇਤਨਾ ਤੋਂ ਆਜ਼ਾਦ ਹੈਸੀਅਤ ਰੱਖਦਾ ਹੈ ਅਤੇ ਪਦਾਰਥ ਤੋਂ ਮਨੁੱਖ ਅਤੇ ਚੇਤਨਾ ਹੋਂਦ ਵਿਚ ਆਏ। ਜਿਸ ਕੰਮ ਵਿਚ ਮਨੁੱਖ ਨੂੰ ਪੂਰਨ ਸਫਲਤਾ ਦਾ ਭਰੋਸਾ ਨਹੀਂ ਹੁੰਦਾ, ਉਸ ਕੰਮ ਲਈ ਮਨੁੱਖ ਮੁਰਾਦਾਂ ਮੰਗਦਾ ਹੈ, ਸੁੱਖਾਂ ਸੁੱਖਦਾ ਹੈ, ਅੰਧ ਵਿਸ਼ਵਾਸੀ ਕ੍ਰਿਆਵਾਂ ਕਰਦਾ ਹੈ ਜਦ ਕਿ ਕਿਸੇ ਕੰਮ ਵਿਚ ਸਫਲਤਾ ਲਈ ਯੋਗਤਾ ਅਤੇ ਢੁੱਕਵੇਂ ਵਸੀਲਿਆਂ ਦਾ ਹੋਣਾ ਅਤਿ ਜ਼ਰੂਰੀ ਹੈ। ਗੋਸ਼ਟੀ ਵਿਚ ਮੱਖਣ ਭੋਤਨਾ, ਗੁਰਪ੍ਰੀਤ ਸਹਿਣਾ, ਸਹਿਦੇਵ ਚੱਠਾ, ਪਰਵਿੰਦਰ ਸਿੰਘ, ਸੀਤਾ ਰਾਮ ਸੰਗਰੂਰ, ਅਵਤਾਰ ਸਿੰਘ ਬਰਨਾਲਾ, ਹਰਮੇਸ਼ ਕੁਮਾਰ ਬਰਨਾਲਾ ਆਦਿ ਜ਼ੋਨ ਅਤੇ ਇਕਾਈ ਆਗੂਆਂ ਨੇ ਵੀ ਸ਼ਮੂਲੀਅਤ ਕੀਤੀ। **- ਪਰਮਵੇਦ**

**ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿਚ ਭਾਗ ਲੈਣ ਵਾਲੇ ਵਿਦਿਆਰਥੀਆਂ ਦਾ ਅਤੇ ਸਹਿਯੋਗੀ ਅਧਿਆਪਕਾਂ ਦਾ ਸਨਮਾਨ:**

**ਇਕਾਈ ਲੁਧਿਆਣਾ :**

ਇਕਾਈ ਵੱਲੋਂ ਸ. ਹ. ਸ. ਜਵੱਦੀ ਅਤੇ ਸ. ਸ. ਸ. ਸ. ਥਰੀਕੇ ਵਿਖੇ ਪ੍ਰੀਖਿਆ ਵਿਚੋਂ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਏ ਵਿਦਿਆਰਥੀਆਂ ਦਾ ਸਰਟੀਫਿਕੇਟਾਂ ਅਤੇ ਕਿਤਾਬਾਂ ਨਾਲ ਸਨਮਾਨ ਕੀਤਾ ਗਿਆ। ਇਹ ਸਨਮਾਨ ਕਰਨ ਲਈ ਪੁੱਜੇ ਜ਼ੋਨ ਮੁਖੀ ਜਸਵੰਤ ਜੀਰਖ, ਆਤਮਾ ਸਿੰਘ ਅਤੇ ਇਕਾਈ ਮੁਖੀ ਬਲਵਿੰਦਰ ਸਿੰਘ ਨੇ ਸਕੂਲ ਦੀ ਮੁੱਖ ਅਧਿਆਪਕਾ ਕਿਰਨ ਗੁਪਤਾ ਅਤੇ ਪ੍ਰਿੰਸੀਪਲ ਕਿਰਨਦੀਪ ਕੌਰ ਦਾ ਵੀ ਸਨਮਾਨ ਕੀਤਾ। ਅਧਿਆਪਕਾਵਾਂ ਸਰਬਜੀਤ ਕੌਰ, ਨੀਲਮ ਬਹਿਲ, ਸੁਰੇਖਾ ਅਤੇ ਸੀਮਾ ਗਾਂਧੀ ਵੀ ਸਨਮਾਨਤ ਕੀਤੇ।

**-ਜਸਵੰਤ ਜੀਰਖ**

**ਇਕਾਈ ਸੰਗਰੂਰ :**

1. **ਸ. ਸ. ਸ. ਸ. (ਲੜਕੇ) ਭਵਾਨੀਗੜ੍ਹ :** ਇਸ ਸਕੂਲ ਵਿਖੇ ਇਹ ਸਨਮਾਨ ਕਰਨ ਦੇ ਨਾਲ-ਨਾਲ ਤਰਕਸ਼ੀਲ ਸਿੱਖਿਆਦਾਇਕ ਪ੍ਰੋਗਰਾਮ ਦਾ ਵੀ ਆਯੋਜਨ ਕੀਤਾ ਗਿਆ। ਤਰਕਸ਼ੀਲ ਆਗੂ ਮਾਸਟਰ ਪਰਮਵੇਦ ਅਤੇ ਚਰਨ ਕਮਲ ਸਿੰਘ ਜੀ ਨੇ ਸੰਬੋਧਨ ਕੀਤਾ। ਜਗਦੇਵ ਕੰਮੋਮਾਜਰਾ ਨੇ ਜਾਦੂ ਸ਼ੋਅ ਪੇਸ਼ ਕੀਤਾ। ਪ੍ਰਿੰਸੀਪਲ ਤਰਵਿੰਦਰ ਕੌਰ ਜੀ ਨੇ ਤਰਕਸ਼ੀਲ ਟੀਮ ਦਾ ਸਵਾਗਤ ਕੀਤਾ। ਪ੍ਰੀਖਿਆ ਵਿਚ ਸ਼ਮੂਲੀਅਤ ਕਰਨ ਵਾਲੇ ਵਿਦਿਆਰਥੀਆਂ ਦੇ ਨਾਲ-ਨਾਲ ਸਹਿਯੋਗੀ ਅਧਿਆਪਕਾਂ ਹਰੀਸ਼ ਕੁਮਾਰ, ਜਗਜੀਤ ਸਿੰਘ ਬਖਸ਼ੀ, ਟੁਵਿੰਦਰ ਕੁਮਾਰ, ਗੁਰਮੀਤ ਕੌਰ, ਰਜਨੀ ਬਾਲਾ, ਕਲਰਕ ਰਜਿੰਦਰ ਸਿੰਘ ਅਤੇ ਸਕੂਲ ਦੇ ਪ੍ਰਿੰਸੀਪਲ ਤਰਵਿੰਦਰ ਕੌਰ ਜੀ ਨੂੰ ਵਿਸ਼ੇਸ਼ ਪੁਸਤਕ 'ਇਲਮ ਤੋਂ ਇਖ਼ਲਾਕ ਤੱਕ' ਦੇ ਕੇ ਸਨਮਾਨਤ ਕੀਤਾ ਗਿਆ। ਅਧਿਆਪਕਾਂ ਰਣਜੀਤ ਕੌਰ, ਦਵਿੰਦਰ ਕੌਰ, ਆਸ਼ੂ ਬਾਲਾ, ਅਜਾਇਬ ਸਿੰਘ, ਬਿੱਕਰ ਸਿੰਘ, ਧਨਵੰਤ ਸਿੰਘ, ਨਵੀਨ ਮਿੱਤਲ, ਅਜਮੇਰ ਸਿੰਘ, ਕਿਰਨਦੀਪ ਕੌਰ, ਨੈਨਸੀ ਸ਼ਰਮਾ, ਬਿੰਦੂ ਰਾਣੀ, ਨਵਦੀਪ ਕੌਰ, ਗਗਨਦੀਪ ਮੜਕਨ, ਸੁਸ਼ੀਲਾ ਕੁਮਾਰੀ ਅਤੇ ਹਰਜੀਤ ਸਿੰਘ ਆਦਿ ਨੇ ਸ਼ਮੂਲੀਅਤ ਕੀਤੀ। ਅਜਾਇਬ ਸਿੰਘ ਜੀ ਨੇ ਸਟੇਜ ਸੰਚਾਲਨ ਕੀਤਾ।

2. **ਸ. ਹ. ਸ. ਮੰਗਵਾਲ :** ਮੁੱਖ ਅਧਿਆਪਕ ਜਗਤਾਰ ਸਿੰਘ ਈਲਵਾਲ ਜੀ ਨੇ ਤਰਕਸ਼ੀਲ ਟੀਮ ਦਾ ਸਵਾਗਤ ਕੀਤਾ। ਪਰਮਵੇਦ ਜੀ ਅਤੇ ਚਰਨ ਕਮਲ ਸਿੰਘ ਜੀ ਤਰਕਸ਼ੀਲ ਆਗੂਆਂ ਨੇ ਅਧਿਆਪਕਾਂ ਅਤੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਜਗਤਾਰ ਸਿੰਘ ਜੀ ਨੂੰ ਸਹਿਯੋਗ ਕਰਨ ਲਈ ਸੁਸਾਇਟੀ ਵੱਲੋਂ ਸਨਮਾਨਿਤ ਕੀਤਾ ਗਿਆ। ਮੈਡਮ ਦੀਪਿਕਾ ਗਰੋਵਰ, ਜਸਵੀਰ ਕੌਰ, ਅਨੀਤਾ ਰਾਣੀ, ਅਮਰੀਕ ਸਿੰਘ ਆਦਿ ਅਧਿਆਪਕਾਂ ਨੇ ਸੁਸਾਇਟੀ ਦੇ ਯਤਨਾਂ ਦੀ ਸਰਾਹਨਾ ਕੀਤੀ।

3. **ਸ. ਸ. ਸ. ਮਹਿਲਾਂ :** ਮਾਸਟਰ ਪਰਮਵੇਦ, ਚਰਨ ਕਮਲ ਸਿੰਘ, ਚਮਕੌਰ ਸਿੰਘ ਮਹਿਲਾ ਅਤੇ ਲਖਵੀਰ ਸਿੰਘ 'ਤੇ ਆਧਾਰਿਤ ਤਰਕਸ਼ੀਲ ਟੀਮ ਵੱਲੋਂ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਜਗਦੇਵ ਕੰਮੋਮਾਜਰਾ ਨੇ ਜਾਦੂ ਸ਼ੋਅ ਪੇਸ਼ ਕੀਤਾ। ਪ੍ਰਿੰਸੀਪਲ ਇਕਦੀਸ਼ ਕੌਰ ਨੇ ਟੀਮ ਦਾ ਸਵਾਗਤ ਕੀਤਾ। ਅਧਿਆਪਕਾਂ ਰਾਜੇਸ਼ ਕੁਮਾਰ, ਲਖਵੀਰ ਸਿੰਘ, ਰਾਕੇਸ਼ ਕੁਮਾਰ, ਪ੍ਰੀਤੀ ਰਾਣੀ, ਨੈਣਾਂ ਦੱਤ, ਰਜਨੀ ਬਾਲਾ, ਗੁਰਦੀਪ ਸਿੰਘ, ਭਰਤ ਸ਼ਰਮਾ, ਕਰਨੈਲ ਸਿੰਘ, ਨਵਨੀਤ ਯਾਦਵ, ਅਸ਼ਵਨੀ ਕੁਮਾਰ, ਰਿੰਪੀ ਮੈਡਮ ਆਦਿ ਦਾ ਸਹਿਯੋਗ ਲਈ ਸਨਮਾਨ ਕੀਤਾ ਗਿਆ।

4. **ਸ. ਸ. ਸ. ਸ. ਬਾਲੀਆਂ :** ਪ੍ਰਿੰਸੀਪਲ ਹਰਦੇਵ ਕੁਮਾਰ ਨੇ ਟੀਮ ਦਾ ਸਵਾਗਤ ਕੀਤਾ। ਪਰਮਵੇਦ, ਚਰਨ ਕਮਲ ਸਿੰਘ ਅਤੇ ਪ੍ਰਗਟ ਸਿੰਘ ਬਾਲੀਆਂ ਨੇ ਪ੍ਰੋਗਰਾਮ ਨੂੰ ਸੰਬੋਧਨ ਕੀਤਾ। ਪ੍ਰਿੰਸੀਪਲ ਸਾਹਿਬ, ਮੈਡਮ ਨਵਨੀਤ ਕੌਰ,

ਕੁਲਜੀਤ ਕੌਰ, ਮਾਸਟਰ ਕੁਲਜੀਤ ਸਿੰਘ ਦਾ ਪ੍ਰੀਖਿਆ ਵਿਚ ਸਹਿਯੋਗ ਲਈ ਸਨਮਾਨ ਕੀਤਾ ਗਿਆ। ਇਸ ਮੌਕੇ ਬਲਵਿੰਦਰ ਸਿੰਘ, ਰਾਮ ਲਾਲ, ਰੇਨੂ ਗੁਪਤਾ, ਪਰਮਿੰਦਰਜੀਤ ਕੌਰ, ਗੁਰਤੇਗ ਕੌਰ, ਕਰਮਜੀਤ ਕੌਰ, ਜਗਦੀਪ ਕੌਰ, ਮਨਪ੍ਰੀਤ ਸਿੰਘ, ਗੀਤਿਕਾ, ਨਰਿੰਦਰ ਸਿੰਘ, ਹਰਜੀਤ ਸਿੰਘ, ਚਰਨਜੀਤ ਕੌਰ, ਰਾਜਵਿੰਦਰ ਕੌਰ ਅਤੇ ਪਰਮਜੀਤ ਕੌਰ ਆਦਿ ਅਧਿਆਪਕ ਹਾਜ਼ਰ ਸਨ।

5. **ਸ. ਮਿ. ਸ. ਲੱਡੀ** : ਸੁਰਿੰਦਰ ਪਾਲ, ਪ੍ਰਗਟ ਸਿੰਘ, ਮਾਸਟਰ ਪਰਮਵੇਦ ਆਧਾਰਿਤ ਟੀਮ ਨੇ ਤਰਕਸ਼ੀਲ ਪ੍ਰੋਗਰਾਮ ਦਿੱਤਾ। ਅਧਿਆਪਕਾਂ ਸਨੇਹ ਲਤਾ, ਹਰਜਿੰਦਰ ਸਿੰਘ, ਨੀਤੂ ਦਾ ਸਨਮਾਨ ਕੀਤਾ ਗਿਆ ਅਤੇ ਵਿਦਿਆਰਥੀਆਂ ਦਾ ਸਨਮਾਨ ਕੀਤਾ।

6. **ਸ. ਸ. ਸ. ਸ. ਥਲੇਸ**: ਸਕੂਲ ਵਿਖੇ ਪੁੱਜੀ ਪਰਮਵੇਦ, ਪਰਮਿੰਦਰ ਸਿੰਘ ਮਹਿਲਾਂ, ਪ੍ਰਹਿਲਾਦ ਸਿੰਘ ਅਤੇ ਰਣਦੀਪ ਰਾਓ ਆਦਿ ਆਗੂਆਂ ਦੀ ਟੀਮ ਵਿੱਚੋਂ ਪਰਮਵੇਦ ਜੀ ਨੇ ਸੰਬੋਧਨ ਕੀਤਾ। ਪ੍ਰਿੰਸੀਪਲ ਪਰਵੀਨ ਕੁਮਾਰ ਮਨਚੰਦਾ ਨੇ ਟੀਮ ਦਾ ਸਵਾਗਤ ਕੀਤਾ। ਪ੍ਰਿੰਸੀਪਲ ਸਾਹਿਬ ਅਤੇ ਸਾਇੰਸ ਅਧਿਆਪਕਾ ਗੁਰਪ੍ਰੀਤ ਕੌਰ ਦਾ ਸਹਿਯੋਗ ਲਈ ਸਨਮਾਨ ਕੀਤਾ ਗਿਆ। ਇਸ ਮੌਕੇ ਰਵਿੰਦਰ ਕੌਰ, ਸੁਰਿੰਦਰ ਕੌਰ, ਸੰਤੂਤੀ ਸਿਗਲਾ, ਸਿਮਰਜੀਤ ਕੌਰ, ਸ਼ੋਭਾ ਕਾਂਸਲ, ਰਣਜੀਤ ਕੌਰ, ਰੇਨੂ ਜੈਨ, ਆਰਤੀ ਕਾਲੜਾ, ਰਸ਼ਮੀ ਚਾਵਲਾ, ਗੁਰਪ੍ਰੀਤ ਕੌਰ ਆਦਿ ਅਧਿਆਪਕਾਂ ਨੇ ਪ੍ਰੋਗਰਾਮ ਵਿਚ ਸ਼ਮੂਲੀਅਤ ਕੀਤੀ। ਸਟੇਜ ਸੰਚਾਲਨ ਹਰਵਿੰਦਰ ਸਿੰਘ ਨੇ ਕੀਤਾ। **- ਪਰਮਵੇਦ**

### ਇਕਾਈ ਅੰਮ੍ਰਿਤਸਰ

ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿਚ ਭਾਗ ਲੈਣ ਵਾਲੇ ਰਾਸ਼ਟਰੀ ਬਾਲ ਸਿਕਸ਼ਾ ਕੇਂਦਰ ਸਕੂਲ, ਕਿਸ਼ਨ ਕੋਟ ਦੇ ਵਿਦਿਆਰਥੀਆਂ ਨੂੰ ਸਰਟੀਫਿਕੇਟ ਦੇ ਕੇ ਸਨਮਾਨਤ ਕੀਤਾ। ਤਰਕਸ਼ੀਲ ਆਗੂ ਸੁਮੀਤ ਸਿੰਘ ਅਤੇ ਜਸਪਾਲ ਬਾਸਰਕੇ ਨੇ ਸੰਬੋਧਨ ਕੀਤਾ। ਇਸ ਮੌਕੇ ਤਰਕਸ਼ੀਲ ਆਗੂ ਅਸ਼ਵਨੀ ਕੁਮਾਰ, ਪ੍ਰਿੰਸੀਪਲ ਦਿਨੇਸ਼ ਕਪੂਰ, ਵਾਇਸ ਪ੍ਰਿੰਸੀਪਲ ਰਿਤੂ ਕਪੂਰ, ਸੁਦੇਸ਼ ਕਪੂਰ, ਰਜਨੀ ਆਦਿ ਅਧਿਆਪਕ ਵੀ ਹਾਜ਼ਰ ਸਨ। ਪ੍ਰਿੰਸੀਪਲ ਸਾਹਿਬ ਦਾ ਸਹਿਯੋਗ ਲਈ ਸਨਮਾਨ ਵੀ ਕੀਤਾ ਗਿਆ। **-ਸੁਮੀਤ ਸਿੰਘ**

### ਇਕਾਈ ਰਾਮਪੁਰਾ ਫੂਲ

ਮਾਡਰਨ ਸੈਕੂਲਰ ਸਕੂਲ ਐਸ. ਬੀ. ਐਸ. ਕਾਲੋਨੀ ਸ. ਸ. ਸ. ਸ. ਮਹਿਰਾਜ, ਡਰੀਮ ਲੈਂਡ ਮਹਿਰਾਜ ਅਤੇ ਡਿੱਖ ਸਕੂਲ ਦੇ ਵਿਦਿਆਰਥੀਆਂ ਦਾ ਪ੍ਰੀਖਿਆ ਵਿਚ ਭਾਗ ਲੈਣ ਲਈ ਸਨਮਾਨ ਕੀਤਾ ਗਿਆ। ਇਕਾਈ ਮੁਖੀ ਸੁਖਮੰਦਰ ਸਿੰਘ ਰਿਟਾਇਰਡ ਹੈੱਡਮਾਸਟਰ ਡਾ. ਜਗਤਾਰ ਸਿੰਘ ਫੂਲ, ਜੰਟਾ ਸਿੰਘ ਜ਼ੋਨ ਆਗੂ, ਅਤੇ ਜਗਦੇਵ ਸਿੰਘ ਇਹ ਸਨਮਾਨ ਦੇਣ ਲਈ ਵੱਖ-ਵੱਖ ਸਕੂਲਾਂ ਵਿਚ ਪਹੁੰਚੇ। ਇਸ ਮੌਕੇ ਜਾਦੂ ਦੇ ਟ੍ਰਿਕ ਵੀ ਵਿਖਾਏ ਗਏ। ਆਗੂਆਂ ਨੇ ਇਸ ਮੌਕੇ ’ਤੇ ਅਧਿਆਪਕਾਂ ਅਤੇ ਵਿਦਿਆਰਥੀਆਂ ਨੂੰ ਸੰਬੋਧਨ ਵੀ ਕੀਤਾ।

**-ਸੁਰਿੰਦਰ ਰਾਮਪੁਰਾ**

### ਇਕਾਈ ਧਾਰੀਵਾਲ ਭੋਜਾ

ਸ਼ਹੀਦ ਕਰਤਾਰ ਸਿੰਘ ਸਰਾਭਾ ਅਤੇ ਉਹਨਾਂ ਦੇ ਸਾਥੀਆਂ ਦੇ ਸ਼ਹੀਦੀ ਦਿਨ ਉੱਪਰ ਕਾਦੀਆਂ ਸ਼ਹਿਰ ਦੇ ਬਾਜ਼ਾਰ ਵਿਚ ਮਾਰਚ ਕੱਢਿਆ ਗਿਆ। ਮਾਰਚ ਦੀ ਅਗਵਾਈ ਜ਼ੋਨ ਆਗੂ ਸੰਦੀਪ ਧਾਰੀਵਾਲ ਭੋਜਾ, ਮੇਜਰ ਸਿੰਘ ਅਤੇ ਜਗਤਾਰ ਖੁੰਢਾ ਨੇ ਕੀਤੀ। ਤਰਕਸ਼ੀਲ ਆਗੂ ਨੇ ਬੋਲਦਿਆਂ ਕਿਹਾ ਕਿ ਗ਼ਦਰੀ ਬਾਬਿਆਂ ਨੇ ਵਿਦੇਸ਼ਾਂ ਤੋਂ ਆ ਕੇ ਗ਼ਦਰ ਕੀਤਾ ਸੀ, ਅੱਜ ਦੇ ਨੌਜਵਾਨ ਮਜਬੂਰੀ ਵੱਸ ਫਿਰ ਉੱਥੇ ਹੀ ਜਾ ਰਹੇ ਹਨ ਕਿਉਂਕਿ ਸਰਕਾਰਾਂ ਨੇ ਨੌਜਵਾਨਾਂ ਦੀਆਂ ਅੱਖਾਂ ’ਚੋਂ ਰੁਜ਼ਗਾਰ ਦਾ ਸੁਪਨਾ ਮਾਰ ਦਿੱਤਾ ਹੈ। ਉਨ੍ਹਾਂ ਲੋਕਾਂ ਨੂੰ ਅਪੀਲ ਕੀਤੀ ਕਿ ਰਿਆਇਤਾਂ ’ਤੇ ਨਾ ਰੀਝਣ ਸਗੋਂ ਹੱਕਾਂ ਲਈ ਲੜਣ। ਇਸ ਮੌਕੇ ਤਰਕਸ਼ੀਲ ਸੁਸਾਇਟੀ ਦੇ ਕਾਰਕੁੰਨ ਦੀਵਾਨ ਸਿੰਘ, ਮਾਸਟਰ ਸਤਿੰਦਰ ਸਿੰਘ, ਲਖਬੀਰ ਬਸਰਾਵਾਂ, ਭੁਪਿੰਦਰ ਸਿੰਘ, ਸੁਲੱਖਣ ਸਿੰਘ, ਤਰਸੇਮ ਸਿੰਘ, ਸ਼ਮਸ਼ੇਰ ਸਿੰਘ, ਜਸਵੰਤ ਸਿੰਘ ਆਦਿ ਹਾਜ਼ਰ ਸਨ।

### ਪ੍ਰਤੀਕਰਮ

ਦਲੇਰੀ, ਹੌਸਲਾ ਤੇ ਉਤਸ਼ਾਹ ਭਰਦਾ ਹੈ ਨਵੰਬਰ ਦਸੰਬਰ ਦਾ ਅੰਕ। ਵਿਲੱਖਣ ਤੇ ਕਮਾਲ ਦੀ ਲਿਖਣ ਕਲਾ ਦਾ ਮਿੱਠਾ-ਮਿੱਠਾ ਅਨੁਭਵ ਹੋਇਆ ਇਸ ਅੰਕ ਦੀਆਂ ਕਈ ਲਿਖਤਾਂ ਵਿੱਚੋਂ। ਮੈਨੂੰ ਤਾਂ ਖ਼ੁਸ਼ੀ ਹੋਈ ਹੈ ਇਹ ਅੰਕ ਪੜ੍ਹਨ ਨਾਲ, ਬਾਕੀਆਂ ਦਾ ਪਤਾ ਨਹੀਂ। ਕਮੀ ਪੇਸ਼ੀ ਮੈਨੂੰ ਤਾਂ ਕੋਈ ਲੱਭੀ ਨਹੀਂ ਇਸ ਅੰਕ ਵਿੱਚ, ਸਗੋਂ ਮਨ ਨੇ ਅੰਗੜਾਈ ਭਰੀ ਉਡਾਰੀ ਭਰਨ ਲਈ, ਉੱਚੀ ਤੇ ਹੋਰ ਉੱਚੀ ਉਡਾਰੀ। ਕੁੱਝ ਹੋਰ ਨਵਾਂ ਤੇ ਵਿਲੱਖਣ ਇਤਿਹਾਸ ਸਿਰਜਣ ਲਈ ਜਿਸ ਦੀ ਦਿਸ਼ਾ ਵਿੱਚ ਪਹਿਲਾ ਕਦਮ ਤਾਂ ਮੈਂ ਪੁੱਟ ਵੀ ਲਿਆ ਹੈ ਸਾਲਾਨਾ ਚੰਦੇ ਭਰਨ ਦਾ। ਮੈਗਜ਼ੀਨ ਦਾ ਚੰਦਾ ਤੇ ਕੀਮਤ ਭਾਵੇਂ ਵਧ ਗਈ ਹੈ ਲੇਕਿਨ ਮੇਰੇ ਹਿੱਸੇ ਦੇ ਮੈਗਜ਼ੀਨ ਪੰਜ ਸੌ ਘਟਣਗੇ ਨਹੀਂ, ਵਧ ਜ਼ਰੂਰ ਸਕਦੇ ਹਨ। ਸਲਾਮ ਹੈ, ਲੇਖਕਾਂ ਤੇ ਜਥੇਬੰਦੀ ਨੂੰ। **-ਅਜੀਤ ਪ੍ਰਦੇਸੀ**

# ਤਰਕਸ਼ੀਲਤਾ ਦੀਆਂ ਪਰਤਾਂ



**ਜਸਵੰਤ ਮੋਹਾਲੀ**

ਤਰਕਸ਼ੀਲਤਾ ਇਕ ਵਿਸ਼ਾਲ, ਬਹੁਪਰਤੀ ਸੰਕਲਪ ਹੈ।ਇਸਨੂੰ ਆਖਰੀ ਪੰਨੇ ਦੀ ਹੱਦ ਵਿਚ ਵਿਚਾਰਨਾ ਸੰਭਵ ਨਹੀਂ। ਪਰ ਅਸੀਂ ਇਸ ਦੀਆਂ ਪਰਤਾਂ ਨੂੰ ਛੋਹ ਸਕਦੇ ਹਾਂ ਤਾਂ ਕਿ ਪਾਠਕ ਹਰ ਪਰਤ ਬਾਰੇ ਆਪ ਜਾਨਣ ਦੀ ਕੋਸ਼ਿਸ਼ ਕਰੇ।ਇੱਕ ਵਿਸ਼ਵ ਨਾਸਤਿਕ ਸੰਮੇਲਨ ਵਿਖੇ ਨੌਜੁਆਨ ਤਰਕਸ਼ੀਲ ਵਿਕਾਸ ਗੋਰਾ ਨੇ ਦਰਸ਼ਕਾਂ ਨੂੰ ਸੁਆਲ ਪੁੱਛਿਆ ਕਿ ਸਿਰਫ਼ ਇਕ ਜਾਂ ਦੋ ਸ਼ਬਦਾਂ ਵਿੱਚ ਦੱਸੋ ਕਿ 'ਤਰਕਸ਼ੀਲਤਾ' ਸ਼ਬਦ ਤੋਂ ਤੁਸੀਂ ਕੀ ਸਮਝਦੇ ਹੋ ? ਪਾਠਕਾਂ ਨੂੰ ਬੇਨਤੀ ਹੈ ਕਿ ਅੱਗੇ ਪੜ੍ਹਣ ਤੋਂ ਪਹਿਲਾਂ ਦੋ ਮਿੰਟ ਰੁਕ ਕੇ ਉਹ ਵੀ ਇਸ ਸੁਆਲ ਨੂੰ ਸੋਚਣ।

ਉਸ ਨਾਸਤਿਕ ਸੰਮੇਲਨ ਵਿੱਚ ਇਕੱਠੇ ਹੋਏ ਸੱਜਣ ਬਿਨ੍ਹਾਂ ਸ਼ੱਕ ਇੱਕ ਸਾਂਝੇ ਪਰ ਮੋਕਲੇ (Broader) ਵਿਚਾਰਧਾਰਕ ਚੌਖਟੇ ਵਿੱਚ ਕੰਮ ਕਰਦੇ ਆਏ ਸਨ ਜੋ ਪੂਰੀ ਤਰ੍ਹਾਂ ਜਾਂ ਬਹੁਤ ਹੱਦ ਤੱਕ ਜਥੇਬੰਦਕ ਧਰਮ ਦੀ ਜਕੜ 'ਚੋਂ ਨਿੱਕਲ ਚੁੱਕੇ ਸਨ। ਦਰਸ਼ਕਾਂ ਨੇ ਇੱਕ-ਇੱਕ ਕਰਕੇ ਕਈ ਸ਼ਬਦ ਹਵਾ ਵਿੱਚ ਉਛਾਲੇ, ਜੋ ਉਨ੍ਹਾਂ ਨੂੰ ਆਪਣੇ-ਆਪਣੇ ਹਿਸਾਬ ਨਾਲ ਠੀਕ ਜਾਪਦੇ ਸਨ। ਸਟੇਜ 'ਤੇ ਖੜ੍ਹੇ ਵਿਕਾਸ ਗੋਰਾ ਨੇ ਉਹ ਸ਼ਬਦ ਇਕੱਠੇ ਕਰ ਲਏ ਜੋ ਇਹ ਸਨ-ਸੁਆਲ ਕਰਨਾ, ਨੈਤਿਕਤਾ, ਕੌਮਨ ਸੈਂਸ, ਜਗਿਆਸਾ, ਅਕਲਮੰਦੀ, ਜਾਗਰੂਕਤਾ, ਵਿਗਿਆਨਕ ਚੇਤਨਤਾ, ਮਾਰਕਸਵਾਦ, ਬਰਾਬਰੀ, ਜਮਾਤੀ ਨਜ਼ਰੀਆ, ਮਾਨਵਤਾਵਾਦ, ਨਾਸਤਿਕਤਾ ਆਦਿ।ਭਾਵੇਂ ਉਨ੍ਹਾਂ ਸਭ ਦੇ ਤਰਕਸ਼ੀਲਤਾ ਨੂੰ ਪ੍ਰਗਟ ਕਰਦੇ ਅਲੱਗ ਅਲੱਗ ਸ਼ਬਦ ਅਲੱਗ ਅਲੱਗ ਵਿਆਖਿਆ ਮੰਗਦੇ ਸਨ/ਹਨ।ਪਰ ਜੇਕਰ ਇਨ੍ਹਾਂ ਸਭ 'ਤੇ ਬਹੁਤ ਸੰਖੇਪ ਵਿੱਚ ਵੀ ਵਿਚਾਰ ਕਰੀਏ ਤਾਂ ਉਨ੍ਹਾਂ ਸਾਰੇ ਸ਼ਬਦਾਂ ਦੀ ਕੋਈ ਨਾ ਕੋਈ ਤੰਦ ਸਾਂਝੀ ਸੀ।

**ਸੁਆਲ ਕਰਨਾ** ਤਰਕਸ਼ੀਲਤਾ ਦਾ ਮੁੱਢਲਾ ਲੱਛਣ ਹੈ।ਇਹ **ਜਗਿਆਸਾ** ਵਿੱਚੋਂ ਉਪਜਦਾ ਹੈ। ਬੱਚਾ ਸਭ ਤੋਂ ਵੱਧ ਸੁਆਲ ਪੁੱਛਦਾ ਹੈ। ਜੇ ਉਸਨੂੰ ਯੋਗ ਉੱਤਰ ਮਿਲਦੇ ਰਹਿਣ ਤਾਂ ਵਧਦੀ **ਅਕਲਮੰਦੀ** ਅੱਗੇ ਹੋਰ ਗੰਭੀਰ ਸੁਆਲਾਂ ਨੂੰ ਜਨਮ ਦਿੰਦੀ ਹੈ ਤੇ ਸਮਾਜ ਹੌਲੀ ਹੌਲੀ **ਜਾਗਰੂਕਤਾ** ਦੇ ਰਸਤੇ ਪੈ ਜਾਂਦਾ ਹੈ। **ਨੈਤਿਕਤਾ** ਮੰਗ ਕਰਦੀ ਹੈ ਕਿ ਮੈਂ ਦੂਜਿਆਂ ਨਾਲ ਓਸੇ ਤਰ੍ਹਾਂ ਵਿਹਾਰ ਕਰਾਂ ਜਿਸ ਤਰ੍ਹਾਂ ਦਾ ਮੈਂ ਦੂਜਿਆਂ ਤੋਂ ਆਪਣੇ ਲਈ ਚਾਹੁੰਦਾ ਹਾਂ।ਇਹ ਤਾਂ ਗੱਲ ਹੀ **ਕੌਮਨ ਸੈਂਸ** ਦੀ ਹੈ। ਸਾਡੇ ਸਮਾਜ ਦੇ ਵਡੇਰੇ ਹਿੱਸੇ ਦੀ ਸੋਚ ਤਰਕ ਅਧਾਰਤ ਨਹੀਂ।ਸਦੀਆਂ ਤੋਂ ਚੱਲੀਆਂ ਆਉਂਦੀਆਂ ਬੇਲੋੜੀਆਂ, ਖਰਚੀਲੀਆਂ ਪ੍ਰੰਪਰਾਵਾਂ ਲੋਕਾਂ ਦੀ ਸੋਚ ਨੂੰ ਪੈਂਖੜ ਪਾਈ ਰੱਖਦੀਆਂ ਹਨ ਜਿਨ੍ਹਾਂ ਨੂੰ ਤੋੜਣ ਲਈ ਵਿਗਿਆਨਕ ਚੇਤਨਾ ਦੇ ਪ੍ਰਚਾਰ ਦੀ ਲੋੜ ਹੈ।

**ਮਾਰਕਸਵਾਦ** ਦੱਸਦਾ ਹੈ ਕਿ ਮਨੁੱਖ ਦਾ ਇਤਿਹਾਸ ਲੁਟੇਰੀ ਤੇ ਲੁਟੀਂਦੀ **ਜਮਾਤ ਦੇ ਸੰਘਰਸ਼ਾਂ** ਦਾ ਇਤਿਹਾਸ ਹੈ।ਲੁੱਟੀ ਜਾ ਰਹੀ ਜਮਾਤ ਦਾ ਸੰਘਰਸ਼ ਕਾਹਦੇ ਲਈ ਹੈ ? ਲੁੱਟ ਰਹਿਤ ਸਮਾਜ ਦੀ ਸਿਰਜਣਾ ਲਈ। ਇਸ ਕੰਮ ਲਈ ਇਸ ਜਮਾਤ ਦੇ ਵਿਸ਼ਾਲ ਏਕੇ ਦੀ ਅਤੇ ਨਿਸ਼ਾਨੇ ਦੀ ਸਪਸ਼ਟਤਾ ਦੀ ਲੋੜ ਹੈ।ਪਰ ਧਾਰਮਿਕ ਫਿਰਕਿਆਂ ਦੀ ਆਪਸੀ **ਨਫ਼ਰਤ** ਲੁੱਟੀ ਜਾ ਰਹੀ ਜਮਾਤ ਨੂੰ ਵੰਡਣ ਤੇ ਭਟਕਾਉਣ ਦਾ ਕੰਮ ਕਰਦੀ ਹੈ।ਇਹ ਭਰਾ-ਮਾਰੂ ਦੰਗਿਆਂ ਦਾ ਕਾਰਣ ਬਣਦੀ ਹੈ ਤੇ ਸਤਾ ਦੇ ਹੱਕ ਵਿੱਚ ਭੁਗਤਦੀ ਹੈ। ਇਸ ਵਿੱਚੋਂ **ਮਾਨਵਤਾਵਾਦ** ਦੇ ਆਧੁਨਿਕ ਸੰਕਲਪ ਦਾ ਅਤੇ ਮਾਨਵਤਾਵਾਦ ਅਧਾਰਤ ਸੰਸਥਾਵਾਂ ਦਾ ਜਨਮ ਹੋਇਆ ਜੋ ਮਨੁੱਖ ਨੂੰ ਧਰਮ, ਜਾਤ, ਭਾਸ਼ਾ, ਇਲਾਕੇ, ਲਿੰਗ ਤੋਂ ਪਹਿਲਾਂ ਉਸਦੇ ਮਨੁੱਖ ਹੋਣ ਦੀ ਪਹਿਚਾਣ ਕਰਾਉਣ ਦੀ ਗੱਲ ਕਰਦੀਆਂ ਹਨ।

ਸੁਆਲ ਬੰਦੇ ਦੀਆਂ ਸਮੱਸਿਆਵਾਂ ਵਿੱਚੋਂ ਹੀ ਨਹੀਂ ਉਪਜਦੇ। ਉਸ ਦੇ ਦਿਮਾਗ ਦੀ ਦਾਰਸ਼ਨਿਕ ਖ਼ੁਰਾਕ ਵੀ ਉਸ ਨੂੰ ਸੁਆਲ ਪੁੱਛਦੀ ਹੈ ਕਿ ਜੀਵਨ ਕੀ ਹੈ ? ਮੌਤ ਕੀ ਹੈ ? ਆਦਿ।ਜਦੋਂ ਹੁਣ ਤੱਕ ਦੇ ਹਾਸਲ ਗਿਆਨ ਦੇ ਅਧਾਰ ਤੇ ਬੰਦਾ ਇਹ ਜਾਣ ਲੈਂਦਾ ਹੈ ਕਿ ਸਜੀਵ ਦਾ ਜਨਮ ਨਿਰਜੀਵ ਤੋਂ ਹੋਇਆ, ਇੱਕ ਸੈੱਲ ਵਾਲੇ ਜੀਵ ਤੋਂ ਬਹੁ-ਸੈਲੇ ਜੀਵ ਤੇ ਫਿਰ ਕ੍ਰੋੜਾਂ ਸਾਲਾਂ ਦੇ ਜੀਵ ਵਿਕਾਸ ਦੇ ਅਮਲ ਚੋਂ ਗੁਜ਼ਰਦਾ ਹੋਮੋਸੇਪੀਅਨ ਮਨੁੱਖ ਬਣਿਆਂ ਨਾਂ ਕਿ ਇਹ ਕਿਸੇ ਅਸਮਾਨ ਵਿੱਚ ਬੈਠੇ ਭਗਵਾਨ ਦੀ ਲਾਡਲੀ ਸੰਤਾਨ ਹੈ ਤਾਂ ਉਹ **ਨਾਸਤਿਕਤਾ** ਦੇ ਰਾਹ ਪੈ ਜਾਂਦਾ ਹੈ। ਉਸਨੂੰ ਇਸ ਲੋਕ ਦੇ ਅਸਲ ਹੋਣ ਤੇ ਪ੍ਰਲੋਕ ਦੇ ਸਿਰਫ ਇਕ ਛਲਾਵਾ ਹੋਣ ਦੀ ਸਮਝ ਪੈ ਜਾਂਦੀ ਹੈ।

ਇਸ ਵਿਸ਼ਵ ਨਾਸਤਿਕ ਸੰਮੇਲਨ ਵਿਚ ਕੁੱਝ ਮੈਂਬਰਾਂ ਦੀਆਂ ਟੀ-ਸ਼ਰਟਾਂ 'ਤੇ ਲਿਖਿਆ ਵਿਚਾਰ ਬੜਾ ਪਿਆਰਾ ਲੱਗਿਆ-**Atheism is my Conclusion And Humanism is my Identity.** ਤਰਕਸ਼ੀਲ ਹੋਣਾ ਕਿਸੇ ਸੰਸਥਾ ਦੇ ਮੈਂਬਰ ਹੋਣ ਤੱਕ ਹੀ ਸੀਮਤ ਨਹੀਂ ਹੁੰਦਾ। ਸਮਾਜਕ ਤਬਦੀਲੀ ਲਈ ਲੜ ਰਹੇ ਕਾਰਕੁੰਨਾਂ ਨੂੰ ਦਲੀਲਾਂ ਤੇ ਤੱਥਾਂ ਨਾਲ ਲੈਸ ਹੋਣਾ ਪਵੇਗਾ। ਇਸ ਵਾਸਤੇ ਲਗਾਤਾਰ ਅਧਿਐਨ ਓਨਾ ਹੀ ਜ਼ਰੂਰੀ ਹੈ ਜਿੰਨਾਂ ਖਾਣਾ, ਪੀਣਾ ਤੇ ਸਾਹ ਲੈਣਾ। 98555 30721



## ਪ੍ਰੇਰਨਾ, ਸਬਕ ਤੇ ਯਾਦ

ਕ੍ਰਿਸ਼ਨ ਬਰਗਾੜੀ ਤਰਕਸ਼ੀਲ ਲਹਿਰ ਉਹ ਮਰਹੂਮ ਨਾਇਕ ਹੈ, ਜਿਸਦਾ ਜੀਵਨ ਤੇ ਕਰਮ ਸਮਾਜ ਵਿੱਚ ਗਿਆਨ ਵਿਗਿਆਨ ਦਾ ਚਾਨਣ ਕਰਨਾ ਲੋਚਦੇ ਤਰਕਸ਼ੀਲ ਕਾਮਿਆਂ ਲਈ ਪ੍ਰੇਰਨਾ ਸ੍ਰੋਤ ਹੈ। ਉਹ ਜਿੰਨ੍ਹਾ ਚਿਰ ਲਹਿਰ ਦੇ ਅੰਗ ਸੰਗ ਰਿਹਾ, ਸਾਬਤ ਕਦਮੀਂ ਤੁਰਿਆ। ਨਵੇਂ ਰਾਹ ਤਲਾਸ਼ੇ। ਆਪਣਾ ਨਿੱਜ ਛੱਡ ਲਹਿਰ ਨੂੰ ਪਹਿਲ ਦਿੱਤੀ। ਅੰਧਵਿਸ਼ਵਾਸਾਂ ਤੇ ਅਗਿਆਨਤਾ ਦੇ ਹਨੇਰੇ ਨੂੰ ਮਾਤ ਦੇਣ ਲਈ ਮਸ਼ਾਲ ਵਾਂਗ ਲਟ ਲਟ ਜਗਿਆ। ਉਹ ਵਿਗਿਆਨਕ ਸੋਚ ਨੂੰ ਲੋਕਾਈ ਤੱਕ ਪੁੱਜਦਾ ਕਰਨ ਲਈ ਤਰਕਸ਼ੀਲ ਕਾਫ਼ਲੇ ਦਾ ਮੋਹਰੀ ਬਣਿਆ। ਰਾਹ ਵਿੱਚ ਆਉਂਦੀਆਂ ਮੁਸ਼ਕਲਾਂ ਨਾਲ ਸਿਰੜ ਨਾਲ ਮੱਥਾ ਲਾਇਆ। ਆਪਣੇ ਅਮਲਾਂ ਨਾਲ ਦਰਸਾਇਆ ਕਿ ਮਿਸ਼ਨ, ਸੰਸਥਾ ਲਈ ਸੁਹਿਰਦਤਾ ਨਾਲ ਕੰਮ ਕਰਦਿਆਂ ਸਮੂਹ ਦੇ ਹਿਤ ਵਡੇਰੇ ਹੁੰਦੇ ਹਨ।

ਕੈਂਸਰ ਵਰਗੀ ਬਿਮਾਰੀ ਦਾ ਹੌਂਸਲੇ ਨਾਲ ਮੁਕਾਬਲਾ ਕਰਦਿਆਂ ਉਸ ਵਿਛੜਣ ਵੇਲੇ ਵੀ ਲੋਕਾਈ ਨੂੰ ਸਬਕ ਦਿੱਤਾ। ਜ਼ਿੰਦਗੀ ਦਾ ਸਫ਼ਰ ਮੁਕਾ ਕੇ ਵੀ ਮਨੁੱਖਤਾ ਨਾਲ ਵਫ਼ਾ ਨਿਭਾਈ। ਆਪਣੇ ਸਰੀਰ ਨੂੰ ਮੈਡੀਕਲ ਖੋਜਾਂ ਲਈ ਭੇਂਟ ਕਰਨ ਦੇ ਫੈਸਲੇ ਤੇ ਪਰਿਵਾਰ ਨੇ ਫੁੱਲ ਚੜ੍ਹਾਏ। ਸਾਡਾ ਕ੍ਰਿਸ਼ਨ ਉੱਤਰੀ ਭਾਰਤ ਦਾ ਪਹਿਲਾ ਸਰੀਰ ਦਾਨੀ ਬਣਿਆ। ਉਸਦੀ ਯਾਦ ਸਾਡੇ ਮਨਾਂ ਅੰਦਰ ਸਮੋਈ ਹੈ। ਤੁਰਦੇ ਰਹਿਣ ਦਾ ਬਲ ਹੈ। ਤਰਕਸ਼ੀਲ ਲਹਿਰ ਦੇ ਕਾਮਿਆਂ ਦੇ ਕਦਮਾਂ ਦਾ ਉਤਸ਼ਾਹ ਹੈ।

ਆਪਣੇ ਇਸ ਮਰਹੂਮ ਨਾਇਕ ਦੀ ਜੀਵਨ ਘਾਲਣਾ ਨੂੰ ਸਲਾਮ ਕਰਦਿਆਂ 21ਵੀਂ ਬਰਸੀ 'ਤੇ ਉਨ੍ਹਾਂ ਦੇ ਰਾਹਾਂ ਤੇ ਸਿਦਕਦਿਲੀ ਨਾਲ ਤੁਰਨ ਦਾ ਅਹਿਦ ਕਰਦੇ ਹਾਂ।

**21ਵਾਂ ਕ੍ਰਿਸ਼ਨ ਬਰਗਾੜੀ ਯਦਗਾਰੀ ਸੂਬਾਈ ਸਮਾਰੋਹ 12 ਫਰਵਰੀ, 2023 ਨੂੰ ਤਰਕਸ਼ੀਲ ਭਵਨ ਬਰਨਾਲਾ ਵਿਖੇ ਹੋਵੇਗਾ। ਆਪ ਜੀ ਨੂੰ ਸਮਾਗਮ ਵਿੱਚ ਪਹੁੰਚਣ ਲਈ ਸਨਿਮਰ ਬੁਲਾਵਾ ਹੈ।**

**ਵੱਲੋਂ : ਸੂਬਾ ਕਮੇਟੀ, ਤਰਕਸ਼ੀਲ ਸੁਸਾਇਟੀ ਪੰਜਾਬ**

**ਕਦ ਬੋਲਾਂਗੇ ! :** 'ਵੱਕਾਰੀ ਰਾਮੋਨ ਮੈਗਸੇਸੇ' ਐਵਾਰਡ ਜੇਤੂ ਨਾਮਵਰ ਪੱਤਰਕਾਰ ਰਵੀਸ਼ ਕੁਮਾਰ ਨੇ ਐੱਨ.ਡੀ.ਟੀ.ਵੀ. ਦਾ ਵੱਡਾ ਹਿੱਸਾ 'ਕਾਰਪੋਰੇਟ ਸੇਠ' ਵੱਲੋਂ ਖਰੀਦਣ 'ਤੇ ਅਸਤੀਫ਼ਾ ਦੇ ਕੇ ਆਪਣੀ ਬੁਲੰਦ ਆਵਾਜ਼ ਨੂੰ ਹੋਰ ਉੱਚਾ ਕੀਤਾ ਹੈ।



ਉਸ ਅਨੁਸਾਰ, ਕੀ ਤੁਸੀਂ ਸਾਰੇ ਇੱਕ ਅਜਿਹੇ ਦੇਸ਼ ਵਿੱਚ ਰਹਿਣਾ ਚਾਹੋਗੇ, ਜਿੱਥੇ ਰਾਜ ਪ੍ਰਬੰਧ ਸਿਰਫ਼ ਉਹਨਾਂ ਲਈ ਹੈ, ਜੋ ਸਰਕਾਰ ਦੇ ਜੀ ਹਜ਼ੂਰੀਏ ਹਨ ਅਤੇ ਸਰਕਾਰ ਲਗਾਤਾਰ ਉਹਨਾਂ ਤਾਕਤਾਂ ਨੂੰ ਸ਼ਹਿ ਦਿੰਦੀ ਹੈ, ਜੋ ਦੂਜਿਆਂ ਦੀ ਆਵਾਜ਼ ਨੂੰ ਦਬਾਉਂਦੇ ਹਨ।

ਧਰਮ ਦੇ ਆਧਾਰ ਤੇ ਫੈਲਾਈ ਜਾ ਰਹੀ ਇੱਕ ਨਫ਼ਰਤ ਦੀ ਹਵਾ ਭਾਰਤ ਦੇ ਨੌਜਵਾਨਾਂ ਨੂੰ ਦੰਗਾਕਾਰੀ ਬਣਾਏਗੀ ਜਾਂ ਫਿਰ ਡਾਕਟਰ ਤੇ ਇੰਜੀਨੀਅਰ ? ਇਸ ਗਰਮ ਹਵਾ ਨੂੰ ਸ਼ਾਂਤ ਕਰਨ ਵਿੱਚ ਤੁਹਾਡੀ ਕੀ ਭੂਮਿਕਾ ਹੈ ? ਇਹਨਾਂ ਸਵਾਲਾਂ ਤੇ ਹੁਣ ਬੋਲਣ ਦੀ ਵਾਰੀ ਤੁਹਾਡੀ ਹੈ। ਜੇ ਤੁਸੀਂ ਅੱਜ ਵੀ ਚੁੱਪ ਰਹੇ ਤਾਂ ਕੱਲ੍ਹ ਨੂੰ ਇਹ ਚੁੱਪ ਤੁਹਾਨੂੰ ਬਹੁਤ ਮਹਿੰਗੀ ਪਵੇਗੀ। ਇਹ ਦੇਸ਼ ਉਦੋਂ ਤੱਕ ਹੀ ਸਲਾਮਤ ਹੈ, ਜਦੋਂ ਤੱਕ ਕੋਈ ਕਿਸੇ ਦੂਸਰੇ ਲਈ ਬੋਲ ਰਿਹਾ ਹੈ। ਜਿਵੇਂ ਕੋਈ ਆਪਣੇ ਲਈ ਬੋਲ ਰਿਹਾ ਹੈ। ਜੇ ਸੱਤਾ ਦੇ ਜ਼ੋਰ ਤੇ ਸੱਤਾਧਾਰੀ ਕਿਸੇ ਇੱਕ ਧਰਮ ਦੀ ਮੱਤ ਤੁਹਾਡੇ ਤੇ ਥੋਪਣ ਅਤੇ ਇੱਕ ਧਰਮ ਦੇ ਖਾਣ-ਪੀਣ ਵਰਤਾਉਣ ਵਿੱਚ ਕਾਮਯਾਬ ਹੋ ਜਾਣ ਤੇ ਦੂਸਰੇ ਲੋਕ ਚੁੱਪ ਰਹਿਣ, ਫਿਰ ਕਿੱਥੇ ਰਹੇਗਾ ਉਹ ਭਾਰਤ, ਜਿਹੜਾ ਵੱਖ-ਵੱਖ ਸੂਬਿਆਂ ਚੋਂ ਬੋਲਦਾ ਸੀ। ਅਸੀਂ ਭਾਸ਼ਾ, ਧਰਮ ਅਤੇ ਸੱਭਿਆਚਾਰ ਵੱਲੋਂ ਭਾਵੇਂ ਵੱਖਰੇ ਵੱਖਰੇ ਹਾਂ, ਪਰ ਅੰਦਰੋਂ ਫਿਰ ਵੀ ਇੱਕ ਹਾਂ। ਇਸ ਲਈ ਹੁਣ ਸਾਨੂੰ ਸਾਰਿਆਂ ਨੂੰ ਹੀ ਬੋਲਣਾ ਪੈਣਾ ਹੈ।

**- ਰਵੀਸ਼ ਕੁਮਾਰ**

ਕੌਮਾਂਤਰੀ ਫਿਲਮ ਮੇਲਾ : ਸੱਚੋ ਸੱਚ

## 'ਕਸ਼ਮੀਰ ਫਾਈਲਜ਼' ਬਾਰੇ ਇਜ਼ਰਾਇਲੀ ਫ਼ਿਲਮਕਾਰ ਦੀ ਬੇਬਾਕ ਟਿੱਪਣੀ

ਇਜ਼ਰਾਇਲੀ ਫ਼ਿਲਮਸਾਜ਼ ਨਾਦਵ ਲੈਪਿਡ, ਗੋਆ ਵਿੱਚ 53ਵੇਂ ਭਾਰਤੀ ਕੌਮਾਂਤਰੀ ਫਿਲਮ ਮੇਲੇ ਦੀ ਜਿਊਰੀ ਦੇ ਮੁਖੀ, ਨੇ ਹਿੰਦੀ ਫਿਲਮ 'ਦਿ ਕਸ਼ਮੀਰ ਫਾਈਲਜ਼' ਨੂੰ 'ਕੂੜ ਪ੍ਰਚਾਰ' ਅਤੇ 'ਭੱਦੀ' ਕਰਾਰ ਦਿੱਤਾ ਹੈ। ਲੈਪਿਡ ਨੇ ਕਿਹਾ ਕਿ ਉਹ ਇਸ ਨੂੰ ਫਿਲਮ ਮੇਲੇ ਵਿੱਚ ਵਿਖਾਏ ਜਾਣ ਤੋਂ 'ਹੈਰਾਨ ਤੇ ਪ੍ਰੇਸ਼ਾਨ' ਹਨ।



**ਇਜ਼ਰਾਇਲੀ ਫ਼ਿਲਮਸਾਜ਼ ਆਪਣੀਆਂ ਟਿੱਪਣੀਆਂ 'ਤੇ ਕਾਇਮ:**

ਲੈਪਿਡ ਨੇ ਕਿਹਾ ਹੈ ਕਿ ਉਹ ਆਪਣੀਆਂ ਟਿੱਪਣੀਆਂ 'ਤੇ ਕਾਇਮ ਹਨ ਕਿਉਂਕਿ ਉਨ੍ਹਾਂ ਨੂੰ ਫਿਲਮ ਦੇ ਰੂਪ ਵਿਚ ਪੇਸ਼ ਕੀਤਾ ਪ੍ਰਾਪੇਗੰਡਾ ਪਛਾਣਨਾ ਆਉਂਦਾ ਹੈ। ਲੈਪਿਡ ਨੇ ਕਿਹਾ ਕਿ ਮਾੜੀਆਂ ਫਿਲਮਾਂ ਬਣਾਉਣਾ ਕੋਈ ਅਪਰਾਧ ਨਹੀਂ ਹੈ, ਪਰ ਵਿਵੇਕ ਅਗਨੀਹੋਤਰੀ ਵੱਲੋਂ ਨਿਰਦੇਸ਼ਤ ਫਿਲਮ 'ਕੱਚੀ, ਹਿੰਸਕ ਤੇ ਭਟਕਾਉਣ ਵਾਲੀ ਹੈ।' ਇਕ ਇਜ਼ਰਾਇਲੀ ਅਖ਼ਬਾਰ ਨਾਲ ਇੰਟਰਵਿਊ ਵਿਚ ਲੈਪਿਡ ਨੇ ਕਿਹਾ ਕਿ ਕੌਮਾਂਤਰੀ ਜਿਊਰੀ ਦੇ ਮੁਖੀ ਵਜੋਂ ਸੱਚ ਬਿਆਨਣਾ ਉਨ੍ਹਾਂ ਦਾ ਫਰਜ਼ ਸੀ। ਸੱਚ ਇਹ ਹੈ ਕਿ ਉਹ ਕਲਪਨਾ ਕਰ ਰਹੇ ਹਨ ਕਿ ਅਜਿਹੀ ਹੀ ਸਥਿਤੀ ਜਲਦੀ ਇਕ ਦਿਨ ਸ਼ਾਇਦ ਇਜ਼ਰਾਇਲ ਵਿਚ ਬਣ ਸਕਦੀ ਹੈ, ਤੇ ਮੈਨੂੰ ਖ਼ੁਸ਼ੀ ਹੋਵੇਗੀ ਕਿ ਅਜਿਹੀ ਸਥਿਤੀ ਵਿਚ, ਵਿਦੇਸ਼ੀ ਜਿਊਰੀ ਦਾ ਮੁਖੀ ਜੋ ਵੀ ਚੀਜ਼ਾਂ ਦੇਖੇਗਾ, ਉਨ੍ਹਾਂ ਬਾਰੇ ਬੋਲੇਗਾ। ਇਕ ਤਰੀਕੇ ਨਾਲ ਮੈਂ ਮਹਿਸੂਸ ਕਰਦਾ ਹਾਂ ਕਿ ਜਿਸ ਥਾਂ ਮੈਨੂੰ ਸੌਂਪਿਆ ਗਿਆ ਸੀ, ਇਹ ਉਸ ਪ੍ਰਤੀ ਮੇਰਾ ਫਰਜ਼ ਸੀ। ਜ਼ਿਕਰਯੋਗ ਹੈ ਕਿ 'ਦਿ ਕਸ਼ਮੀਰ ਫਾਈਲਜ਼' 22 ਨਵੰਬਰ 2022 ਨੂੰ ਇੰਟਰਨੈਸ਼ਨਲ ਫਿਲਮ ਫੈਸਟੀਵਲ ਆਫ ਇੰਡੀਆ ਵਿੱਚ ਦਿਖਾਈ ਗਈ ਸੀ। ਲੈਪਿਡ ਨੇ ਦਾਅਵਾ ਕੀਤਾ ਕਿ ਉਨ੍ਹਾਂ ਨੂੰ ਭਾਰਤੀ ਸਿਨੇਮਾ ਜਗਤ ਦੀਆਂ ਹਸਤੀਆਂ ਦੇ ਸੈਂਕੜੇ ਈਮੇਲ ਤੇ ਸੁਨੇਹੇ ਮਿਲੇ ਹਨ ਜਿਨ੍ਹਾਂ ਉਨ੍ਹਾਂ ਵੱਲੋਂ ਰੱਖੇ ਵਿਚਾਰਾਂ ਦੀ ਹਮਾਇਤ ਕੀਤੀ ਹੈ। ਫਿਲਮਸਾਜ਼ ਨੇ ਜ਼ੋਰ ਦੇ ਕੇ ਕਿਹਾ, ਕਿ "ਭਾਰਤ ਸਰਕਾਰ ਇਸ ਫਿਲਮ ਨੂੰ ਉਤਸ਼ਾਹਿਤ ਹੋ ਕੇ ਪ੍ਰਚਾਰ ਰਹੀ ਹੈ, ਇਸ ਲਈ ਉਹ ਖ਼ੁਸ਼ ਨਹੀਂ ਹਨ।"

**ਫ਼ਿਲਮ ਨੂੰ ਸਿਆਸੀ ਦਬਾਅ ਹੇਠ ਮੁਕਾਬਲੇ ਵਾਲੇ ਵਰਗ 'ਚ ਪਾਇਆ ਗਿਆ:**

ਸੱਤਾ ਵਿਰੋਧੀ ਵਿਚਾਰਾਂ ਲਈ ਜਾਣੇ ਜਾਂਦੇ ਨਾਦਵ ਲੈਪਿਡ ਨੇ ਦੋਸ਼ ਲਾਇਆ ਕਿ 'ਦਿ ਕਸ਼ਮੀਰ ਫਾਈਲਜ਼' ਨੂੰ ਫ਼ਿਲਮ ਮੇਲੇ ਦੇ 'ਅਧਿਕਾਰਤ ਮੁਕਾਬਲੇ ਵਿਚ ਸਿਆਸੀ ਦਬਾਅ ਹੇਠ ਜ਼ਬਰਦਸਤੀ ਪਾਇਆ ਗਿਆ।' ਮੈਂ ਮਹਿਸੂਸ ਕਰਦਾ ਹਾਂ ਕਿ ਇਕ ਵਿਦੇਸ਼ੀ ਵਜੋਂ ਇਹ ਸਭ ਕਹਿਣਾ ਮੇਰਾ ਫਰਜ਼ ਸੀ, ਜੋ ਸ਼ਾਇਦ ਇੱਥੇ ਰਹਿੰਦੇ ਲੋਕ ਕਹਿਣ ਵੇਲੇ ਔਖ ਮਹਿਸੂਸ ਕਰਦੇ ਹੋਣ। ਸਿਰਫ਼ ਬੀਚਾਂ ਤੇ ਖਾਧੇ ਪਕਵਾਨਾਂ ਬਾਰੇ ਗੱਲ ਨਹੀਂ ਕੀਤੀ ਜਾ ਸਕਦੀ।'

- ਪੰਜਾਬੀ ਟ੍ਰਿਬਿਊਨ 'ਚ ਧੰਨਵਾਦ ਸਹਿਤ।

If undelivered please return to :
**Tarksheel**
Tarksheel Bhawan, Tarksheel Chowk,
Sanghera ByPass, BARNALA-148101
Post Box No. 55
Cell. 98769 53561, 98728 74620
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................